ਅਕਤੂਬਰ/ਨਵੰਬਰ/ਦਸੰਬਰ, 1990
October/November/December, 1990

# ਵਤਨ



ਪੰਜਾਬੀ ਬੋਲੀ, ਸਾਹਿਤ, ਅਤੇ
ਸਭਿਆਚਾਰ ਦਾ ਤ੍ਰੈਮਾਸਕ ਪੱਤਰ।

**Price per copy-$3.00**
ਕੀਮਤ ਤਿੰਨ ਡਾਲਰ

# ਸੰਪਾਦਕੀ

ਕੈਲੇਫੋਰਨੀਆਂ ਦੇ ਇਕ ਡਾਕਟਰ ਜਾਹਨ ਸਟੀਫ਼ਨਜ਼ ਨੇ ਅਣਜੰਮੇ ਬੱਚੇ ਦੇ ਲਿੰਗ ਬਾਰੇ ਜਾਣਕਾਰੀ ਦੇਣ ਦੇ ਆਪਣੇ ਕਿੱਤੇ ਦੀ ਇਸ਼ਤਿਹਾਰਬਾਜ਼ੀ ਕੈਨੇਡਾ ਦੀ ਭਾਰਤੀ, ਖਾਸ ਕਰ ਬੀ.ਸੀ.ਦੀ ਪੰਜਾਬੀ ਕਮਿਊਨਿਟੀ ਵਿਚ, ਜ਼ੋਰ ਸ਼ੋਰ ਨਾਲ ਕੀਤੀ ਹੈ। ਇਹ ਡਾਕਟਰ ਸਾਹਿਬ ਸ਼ਾਇਦ ਪੰਜਾਬ ਵਿਚ ਗੇੜਾ ਮਾਰ ਆਏ ਹਨ ਜਿਥੇ ਇਸ ਕਿਸਮ ਦੀ ਇਸ਼ਤਿਹਾਰਬਾਜ਼ੀ ਖੁੱਲ੍ਹੇ ਆਮ ਹੁੰਦੀ ਹੈ। ਵੈਨਕੂਵਰ ਦੇ ਪੰਜਾਬੀ/ਭਾਰਤੀ ਭਾਈਚਾਰੇ ਵਿਚ ਡਾਕਟਰ ਸਟੀਫ਼ਨਜ਼ ਦੀ ਇਸ ਹਰਕਤ ਵਿਰੁੱਧ ਕਾਫੀ ਗੁੱਸੇ ਦਾ ਇਜ਼ਹਾਰ ਕੀਤਾ ਗਿਆ ਹੈ। ਪਰ ਇਹੋ ਜਿਹੀ ਵਿਹੂਦਗੀ ਵਿਰੁੱਧ ਜਿਸ ਕਿਸਮ ਦਾ ਗੁੱਸਾ ਤੇ ਪ੍ਰਤੀਕਰਮ ਜ਼ਾਹਰ ਹੋਣਾ ਚਾਹੀਦਾ ਸੀ ਉਹ ਨਹੀਂ ਹੋਇਆ। ਕੁਝ ਇਕ ਲੋਕਾਂ ਨੇ, ਖਾਸ ਕਰ ਔਰਤਾਂ ਦੀਆਂ ਜਥੇਬੰਦੀਆਂ ਨੇ ਕਮਿਊਨਿਟੀ ਵਿਚਲੇ ਟੈਲੀਵੀਜ਼ਨ ਪ੍ਰੋਗਰਾਮ ਰਾਹੀਂ ਆਵਾਜ਼ ਉਠਾਈ ਹੈ ਪਰ ਬਾਕੀ ਦੀ ਸਮੁੱਚੀ ਕਮਿਊਨਿਟੀ ਇਸ ਮਸਲੇ ਬਾਰੇ ਗਾਂਧੀ ਦੇ ਤਿੰਨ ਬਾਂਦਰਾਂ ਵਾਲਾ ਰੁੱਖ ਕਰੀ ਬੈਠੀ ਹੈ - ਨਾ ਕੁੱਛ ਦੇਖੋ, ਨਾ ਕੁੱਛ ਸੁਣੋ, ਨਾ ਕੁੱਛ ਕਹੋ। ਕਮਿਊਨਿਟੀ ਦੀਆਂ ਅਖਬਾਰਾਂ ਵਾਲੇ ਤਾਂ ਸ਼ਾਇਦ ਇਸ਼ਤਿਹਾਰ ਮਿਲਣ ਦੀ ਆਸ ਵਿਚ ਨਾ ਬੋਲ ਰਹੇ ਹੋਣ, ਤੇ ਸਾਡੇ ਸੱਭ ਤੋਂ ਵੱਧ ਤਾਕਤਵਰ ਅਦਾਰੇ - ਗੁਰਦਵਾਰੇ (ਮੰਦਰ ਤੇ ਮਸੀਤ ਵੀ) - ਇਸ ਬਾਰੇ ਕੁਝ ਵੀ ਕਹਿਣ ਦੇ ਅਸਮਰੱਥ ਹਨ ਕਿਉਂਕਿ ਉਹਨਾਂ ਦੀ ਆਮਦਨ ਦਾ ਵੱਡਾ ਹਿੱਸਾ ਤਾਂ ਲੋਕਾਂ ਵਲੋਂ ਮੁੰਡਾ ਜੰਮਣ ਦੀ ਆਸ ਵਿਚ ਜਾਂ ਮੁੰਡਾ ਜੰਮਣ ਦੀ ਖੁਸ਼ੀ ਵਿਚ ਕਰਾਈਆਂ ਅਰਦਾਸਾਂ ਤੋਂ ਆਉਂਦਾ ਹੈ। ਫੇਰ ਉਹ ਭਲਾ ਕਿਵੇਂ ਆਪਣੇ ਪੈਰ ਤੇ ਆਪ ਕੁਹਾੜਾ ਮਾਰਨ। ਡਾਕਟਰ ਸਟੀਫ਼ਨਜ਼ ਦਾ ਵੀ ਇਹੀ ਜਵਾਬ ਸੀ ਕਿ "...ਮੈਂ ਕਿਉਂ ਆਪਣੀ ਆਰਥਕਤਾ ਦਾ ਖੁੱਦ ਹੀ ਗਲ ਘੁੱਟਾਂ"?

ਪਰ ਇਹ ਵੀ ਸੱਚ ਹੈ ਕਿ ਭਾਰਤੀ ਮੀਡੀਆ ਜਾਂ ਧਾਰਮਿਕ ਅਦਾਰੇ ਜੇ ਚਾਹੁਣ ਵੀ, ਤਾਂ ਵੀ ਇਸ ਸਮੱਸਿਆ ਬਾਰੇ ਬਹੁਤਾ ਕੁਝ ਕਹਿ ਜਾਂ ਕਰ ਨਹੀਂ ਸਕਦੇ, ਕਿਉਂਕਿ ਇਹ ਮਸਲਾ ਸਾਡੇ ਸਮੁੱਚੇ ਸਭਿਆਚਾਰ ਦਾ ਮਸਲਾ ਹੈ। ਸਾਡੇ ਹੀ ਨਹੀਂ ਦੂਜੇ ਸਭਿਆਚਾਰਾਂ ਦਾ ਵੀ, ਜਿਥੇ ਮਰਦ ਦੀ ਪ੍ਰਧਾਨਗੀ ਰਹੀ ਹੈ, ਥੋੜ੍ਹੇ ਬਹੁਤੇ ਫਰਕ ਨਾਲ ਇਹੀ ਹਾਲ ਹੈ। ਪਰ ਕੋਈ ਵੀ ਗਲਤ ਗੱਲ ਜੇ ਬਾਕੀ ਵੀ ਕਰਦੇ ਹੋਣ ਤਾਂ ਠੀਕ ਨਹੀਂ ਹੋ ਜਾਂਦੀ। ਤੇ ਗਲਤ ਗੱਲ ਜਾਂ ਰੁਝਾਨ ਵਿਰੁੱਧ ਅਵਾਜ਼ ਨਾ ਉਠਾਣੀ ਅਸਿੱਧੇ ਤੌਰ 'ਤੇ ਉਹਦੇ ਨਾਲ ਸਹਿਮਤੀ ਹੋ ਜਾਂਦੀ ਹੈ।

ਸਾਡੇ ਖੇਤੀ ਪ੍ਰਧਾਨ ਸਮਾਜ ਵਿਚ ਮਾਪਿਆਂ ਲਈ ਘਰ ਵਿਚ ਕੁੜੀ ਨਾਲੋਂ ਮੁੰਡੇ ਦਾ ਪੈਦਾ ਹੋਣਾ ਆਰਥਿਕਤਾ ਤੇ ਇੱਜ਼ਤਮਾਣ, ਦੋਹਾਂ ਪੱਖਾਂ ਤੋਂ ਲਾਹੇਵੰਦ ਸੀ। ਸਾਡੇ ਸਭਿਆਚਾਰ ਵਿਚਲੀ ਦਾਜ ਲੈਣ ਦੇਣ ਦੀ ਰਸਮ ਦਾ ਇਸ ਮਸਲੇ ਨਾਲ ਸਿੱਧਾ ਸਬੰਧ ਹੈ -ਕੁੜੀ ਪਰਾਇਆ ਧੰਨ ਹੁੰਦੀ ਹੈ ਤੇ ਘਰੋਂ ਧੰਨ ਲੈ ਕੇ ਜਾਂਦੀ ਹੈ; ਮੁੰਡਾ ਘਰ ਦਾ ਧੰਨ ਹੁੰਦਾ ਹੈ ਤੇ ਬਾਹਰੋਂ ਧੰਨ ਲੈ ਕੇ ਆਉਂਦਾ ਹੈ। ਕੁੜੀ ਜਾਂ ਔਰਤ 'ਚ ਆਈ ਇਖਲਾਕੀ ਗਿਰਾਵਟ ਸਾਡੇ ਲਈ ਘੋਰ ਬੇਇਜ਼ਤੀ ਦਾ ਕਾਰਨ ਬਣਦੀ ਹੈ ਤੇ ਮੁੰਡੇ 'ਚ ਆਈ ਇਖਲਾਕੀ ਗਿਰਾਵਟ ਦਾ ਸਾਡੇ ਇਜ਼ਤਮਾਣ 'ਤੇ ਜਾਂ ਕੋਈ ਖਾਸ ਅਸਰ ਈ ਨਹੀਂ ਹੁੰਦਾ ਜਾਂ ਫਿਰ ਉਲਟ ਅਸਰ ਹੁੰਦਾ ਹੈ।

ਤੇ ਸਦੀਆਂ ਤੋਂ ਲੋਕਾਂ ਦੀ ਇਹ ਖਾਹਿਸ਼ ਰਹੀ ਹੈ ਕਿ ਉਹਨਾਂ ਦੇ ਘਰ ਮੁੰਡਾ ਹੋਵੇ ਕੁੜੀ ਨਹੀਂ। ਤੇ ਇਸ ਖਾਹਿਸ਼ ਨੂੰ ਪੂਰਾ ਕਰਨ ਲਈ ਜਿੱਥੇ ਤੱਕ ਵੀ ਮਨੁੱਖ ਦੀ ਕਲਪਨਾ ਸ਼ਕਤੀ ਕੰਮ ਕਰਦੀ ਹੈ ਹਰ ਸੰਭਵ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਆਪਣੀ ਚੌਧਰ ਦੇ ਜ਼ੋਰ ਨਾਲ ਮਰਦ ਨੇ ਬਿਨ੍ਹਾਂ ਕਿਸੇ ਸਹੀ ਜਾਣਕਾਰੀ ਦੇ, ਮੁੰਡਾ ਨਾ ਜੰਮਣ ਲਈ ਜਾਂ ਕੁੜੀ ਜੰਮਣ ਲਈ, ਔਰਤ ਨੂੰ ਹੀ ਕਸੂਰਵਾਰ ਠਹਿਰਾਇਆ। ਤੇ ਇਹ ਜ਼ਿੰਮੇਵਾਰੀ ਔਰਤ ਨੂੰ ਕਿਹੋ ਜਿਹੀਆਂ ਅਣਮਨੁੱਖੀ ਮੁਸ਼ਕਲਾਂ ਦਾ ਸਾਹਮਣਾ ਕਰਨ ਲਈ ਮਜਬੂਰ ਕਰਦੀ ਹੈ - ਆਪਾਂ ਸਾਰੇ ਜਾਣਦੇ ਹਾਂ। ਪਰ ਹੁਣ ਬਦਲਦੀਆਂ ਸਥਿਤੀਆਂ ਮੁਤਾਬਕ ਸਾਨੂੰ ਆਪਣਾ ਨਜ਼ਰੀਆ ਬਦਲਣਾ ਚਾਹੀਦਾ ਹੈ ਕਿਉਂਕਿ ਮਨੁੱਖਤਾ ਦੇ ਇਕ ਹਿੱਸੇ ਨੂੰ ਬਿਨ੍ਹਾਂ ਕਿਸੇ ਖਾਸ ਕਸੂਰ ਦੇ ਮੌਤ ਤੱਕ ਦੀ ਸਜਾ ਦੇਣੀ ਕਿਸੇ ਤਰ੍ਹਾਂ ਵੀ ਠੀਕ ਗੱਲ ਨਹੀਂ।

ਸਾਨੂੰ ਡਾਕਟਰ ਸਟੀਫ਼ਨਜ਼ ਵਰਗੇ ਲੋਕਾਂ ਦਾ ਡੱਟ ਕੇ ਵਿਰੋਧ ਕਰਨਾ ਚਾਹੀਦਾ ਹੈ ਪਰ ਨਾਲ ਹੀ ਇਸ ਮਸਲੇ ਦੀ ਜੜ੍ਹ ਬਾਰੇ ਕੁੱਛ ਨਾ ਕੁੱਛ ਕਰਨ ਬਾਰੇ ਸੋਚਣਾ ਚਾਹੀਦਾ ਹੈ। ਅਸੀਂ ਸਾਰੇ ਜਦੋਂ ਮੁੰਡੇ ਦੇ ਜਨਮ ਦੀ ਖੁਸ਼ੀ ਵਿਚ ਪਾਰਟੀਆਂ ਅਖੰਡਪਾਠਾਂ 'ਤੇ ਜਾਂਦੇ ਹਾਂ ਜਾਂ ਦਾਜ ਲੈਂਦੇ ਦਿੰਦੇ ਹਾਂ ਜਾਂ ਇਹ ਰਸਮ ਹੁੰਦੀ ਦੇਖਦੇ ਹਾਂ ਤਾਂ ਸਾਨੂੰ ਇਸ ਗੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਅਸੀਂ ਆਪਣੇ ਸਭਿਆਚਾਰ ਵਿਚਲੀ ਔਰਤ ਮਰਦ ਦੇ ਵੱਖਰੇਵੇਂ ਦੀ ਸਮੱਸਿਆ ਨੂੰ ਵੱਧਣ 'ਚ ਮੱਦਦ ਕਰ ਰਹੇ ਹੁੰਦੇ ਹਾਂ। ਇਹ ਦੋਹਾਂ ਲਿੰਗਾਂ ਵਿਚ ਵਖਰੇਵੇਂ ਦੀ ਸਮੱਸਿਆ ਹੀ ਹੈ ਜੋ ਸਾਨੂੰ ਅਣਜੰਮੀਆਂ ਕੁੜੀਆਂ ਦਾ (ਜੰਮੀਆਂ ਕੁੜੀਆਂ ਦਾ ਵੀ) ਗਲ ਘੁੱਟਣ ਲਈ ਮਜ਼ਬੂਰ ਕਰਦੀ ਹੈ। ਤੇ ਡਾਕਟਰ ਸਟੀਫ਼ਨਜ਼ ਵਰਗੇ ਲੋਕ ਸਾਡੀ ਇਸ ਮਜ਼ਬੂਰੀ ਤੋਂ ਸ਼ਰੇ ਆਮ ਪੈਸਾ ਕਮਾਉਂਦੇ ਹਨ ਤੇ ਸਾਨੂੰ ਦੂਜਿਆਂ ਦੀਆਂ ਨਜ਼ਰਾਂ ਵਿਚ ਗੈਰ-ਸਭਿਅਕ ਬਣਾ ਕੇ ਪੇਸ਼ ਕਰਦੇ ਹਨ।

* * *

ਪੰਜਾਬੀ ਲੇਖਕਾਂ ਵਲੋਂ ਇਹ ਗੱਲ ਆਮ ਕਹੀ ਜਾਂਦੀ ਹੈ ਕਿ ਪੰਜਾਬੀ ਸਾਹਿਤ ਪੜ੍ਹਨ ਵਾਲਿਆਂ ਦੀ ਬਹੁਤ ਵੱਡੀ ਘਾਟ ਹੈ। ਦੂਜੇ ਪਾਸੇ ਜੇ ਆਮ ਪੰਜਾਬੀ ਲੋਕਾਂ ਨਾਲ ਗੱਲ ਕੀਤੀ ਜਾਵੇ ਤਾਂ ਉਹ ਇਹ ਕਹਿੰਦੇ ਹਨ ਕਿ ਪੰਜਾਬੀ ਵਿਚ ਲਿਖਿਆ ਜਾ ਰਿਹਾ ਸਾਹਿਤ ਏਨਾ ਔਖਾ 'ਲਿਖਿਆ ਜਾ ਰਿਹਾ ਕਿ ਆਮ ਲੋਕਾਂ ਨੂੰ ਉਸਦੀ ਸਮਝ ਹੀ ਨਹੀਂ ਆਉਂਦੀ।

ਸਾਡੇ ਖਿਆਲ ਵਿਚ ਇਸ ਮਸਲੇ ਬਾਰੇ ਦੋਹਾਂ ਤਰਫਾਂ ਵਲੋਂ ਪੂਰੀ ਇਮਾਨਦਾਰੀ ਅਤੇ ਗੰਭੀਰਤਾ ਨਾਲ ਸੋਚਣ ਦੀ ਜ਼ਰੂਰਤ ਹੈ। ਲੇਖਕਾਂ ਨੂੰ ਆਪਣੀਆਂ ਲਿਖਤਾਂ ਦੀ ਸਵੈ-ਪੜਚੋਲ ਕਰਨੀ ਚਾਹੀਦੀ ਹੈ ਕਿ ਆਮ ਲੋਕਾਂ ਵਲੋਂ ਉਹਨਾ ਉੱਪਰ ਲਾਏ ਜਾ ਰਹੇ ਇਲਜ਼ਾਮ ਵਿਚ ਕਿੰਨੀ ਕੁ ਸਚਾਈ ਹੈ। ਇਸੇ ਤਰ੍ਹਾਂ ਆਮ ਲੋਕਾਂ ਨੂੰ ਵੀ ਇਹ ਸੋਚਣ ਦੀ ਲੋੜ ਹੈ ਕੀ ਸੱਚੀਂ ਲੇਖਕਾਂ ਦੀ ਲਿਖਤਾਂ ਔਖੀਆਂ ਹਨ ਜਾਂ ਪੰਜਾਬੀਆਂ ਨੇ ਕਦੇ ਸਾਹਿਤ ਪੜ੍ਹਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਅਤੇ ਇਸ ਕਰਕੇ ਉਹਨਾ ਦਾ ਪੜ੍ਹਨ ਦਾ ਪੱਧਰ ਉੱਚਾ ਨਹੀਂ ਹੋਇਆ ਸਗੋਂ ਕਈ ਹਾਲਤਾਂ ਵਿਚ ਉਹ ਉਹਨਾ ਦੀ ਨਾ ਪੜ੍ਹਨ ਦੀ ਆਦਤ ਕਰਕੇ ਨੀਵਾਂ ਹੋਇਆ ਹੈ। ਅਤੇ ਇਸ ਵਜ੍ਹਾ ਕਰਕੇ ਉਹਨਾ ਨੂੰ ਲੇਖਕਾਂ ਦੀਆਂ ਲਿਖਤਾਂ ਔਖੀਆਂ ਲੱਗਦੀਆਂ ਹਨ।

ਪਾਠਕਾਂ ਦੀ ਘਾਟ ਦੇ ਕਈ ਹੋਰ ਵੀ ਕਾਰਨ ਹੋਣਗੇ। ਅਸੀਂ ਆਪਣੇ ਪਾਠਕਾਂ, ਸਾਹਿਤ ਪ੍ਰੇਮੀਆਂ ਅਤੇ ਲੇਖਕਾਂ ਤੋਂ ਮੰਗ ਕਰਦੇ ਹਾਂ ਕਿ ਉਹ ਸਾਨੂੰ ਇਸ ਬਾਰੇ ਲਿਖ ਕੇ ਭੇਜਣ। ਪੰਜਾਬੀ ਸਾਹਿਤ ਅਤੇ ਬੋਲੀ ਦੀ ਪ੍ਰਫੁਲਤਾ ਲਈ ਇਸ ਵਿਸ਼ੇ ਤੇ ਗੱਲਬਾਤ ਹੋਣੀ ਬਹੁਤ ਜ਼ਰੂਰੀ ਹੈ। ਕੀ ਅਸੀਂ ਆਸ ਰੱਖੀਏ ਕਿ ਪੰਜਾਬੀ ਲੇਖਕ ਅਤੇ ਪਾਠਕ ਇਸ ਵਿਚਾਰ ਵਟਾਂਦਰੇ ਵਿਚ ਪੂਰੀ ਗੰਭੀਰਤਾ ਅਤੇ ਉਤਸ਼ਾਹ ਨਾਲ ਸ਼ਾਮਲ ਹੋਣਗੇ?

ਸਾਲ ਦੂਜਾ/ਅੰਕ ਦੂਜਾ
ਪਤਝੜ, 1990

# ਵਤਨ

ਅਕਤੂਬਰ/ਨਵੰਬਰ/ਦਸੰਬਰ

Vol. 2, No. 2
Fall, 1990
Oct./Nov./Dec

Watan
P.O. Box 67681
Stn. 'O' Van.,
B.C., V5W 3V2

2nd class
Reg. No.
8753



**ਸੰਪਾਦਕ**
ਸਾਧੂ ਬਿਨਿੰਗ 437-9014
ਸੁਖਵੰਤ ਹੁੰਦਲ 581-3211

**ਮੈਨੇਜਿੰਗ ਸੰਪਾਦਕ**
ਪਾਲ ਬਿਨਿੰਗ 270-7842

**ਐਡਵਰਟਾਇਜ਼ਿੰਗ ਸੰਪਾਦਕ**
ਅਮਨਪਾਲ ਸਾਰਾ 435-1236

**ਸਰਕੁਲੇਸ਼ਨ ਸੰਪਾਦਕ**
ਹਰਜਿੰਦਰ ਸਾਂਗਰਾ
ਅੰਜੂ ਹੁੰਦਲ 581-3211

**ਸਹਿਯੋਗੀ**
ਸਰੀ:
ਗੁਰਮੇਲ ਰਾਏ 583-7512
ਐਡਮੰਟਨ:
ਸਤਵੰਤ ਦੀਪਕ 461-1917
ਲਾਟ ਭਿੰਡਰ 435-7469

**Editors:**
Sadhu Binning 437-9014
Sukhwant Hundal 581-3211

**Managing Editors:**
paul binning 270-7842

**Advertising Editors:**
Amanpal Sara 435-1236

**Circulation Editors**
Harjhinder Sangra
Anju Hundal 581-3211

**Associates**
Surrey:
Gurmail Rai 583-7512
Edmonton:
Satwant Deepak 461-1917
Latt bhinder 435-7469


## ਇਸ ਅੰਕ ਵਿਚ



ਮੁੱਖ ਪੰਨੇ ਦੀ ਫੋਟੋ: ਜਨਮੇਜਾ ਜੌਹਲ

**ਹੁਣ ਘਰਾਂ ਨੂੰ ਪਰਤਣਾ ਮੁਸ਼ਕਿਲ ਹੈ।**


Price: $3:00

Annual Subscription:
Canada & USA
Indiv: $12:00
Institutions: $18:00
Other Countrie::18:00

# ਦੋ ਕਵਿਤਾਵਾਂ

## ਸ਼ਸ਼ੀ ਸਮੁੰਦਰਾ

### ਮੈਂ ਜਾਣਦੀ ਹਾਂ

ਮੈਂ ਜਾਣਦੀ ਹਾਂ ਕਿ ਸ਼ਾਇਦ
ਕਰ ਜਾਣਾ ਪਾਰ ਝਨਾਂ
ਮੇਰੀ ਤਕਦੀਰ ਨਹੀਂ
ਪਰ ਫੇਰ ਵੀ ਮੈਂ ਖੁਸ਼ੀ ਖੁਸ਼ੀ
ਤੂਫਾਨਾਂ ਵਿਚ ਠਿਲੱਦੀ ਹਾਂ।
ਮੈਂ ਜਾਣਦੀ ਹਾਂ....
ਕਿ ਜੇਕਰ, ਮੈਂ ਕਰ ਵੀ ਜਾਵਾਂ ਪਾਰ ਝਨਾਂ
ਤਾਂ ਵੀ ਇਹ ਸੰਭਵ ਹੈ
ਕਿ ਮੇਰਾ ਮਹੀਂਵਾਲ
ਭੁੰਨ ਕੇ ਆਪਣੇ ਪੱਟ ਦਾ ਕਬਾਬ
ਖੁਆ ਰਿਹਾ ਹੋਵੇ ਕਿਸੇ ਹੋਰ ਨੂੰ
ਤੇ ਪਛਾਣੇ ਤੱਕ ਨਾ
ਮੇਰੇ ਵਜੂਦ ਨੂੰ।
ਮੈਂ ਇਹ ਵੀ ਜਾਣਦੀ ਹਾਂ
ਕਿ ਸਮੁੰਦਰ 'ਚ ਉੱਠੇ ਤੂਫਾਨ ਜਿਹਾ
ਹੁੰਦਾ ਹੈ ਇਸ਼ਕ ਦਾ ਵੇਗ
ਏਸ 'ਚ ਘਿਰ ਕੇ
ਡੁੱਬ ਸਕਦੇ ਹੋ ਤੁਸੀਂ
ਮਰ ਸਕਦੇ ਹੋ ਤੁਸੀਂ
ਪਰ ਮੈਨੂੰ ਆਦਤ ਹੈ
ਤੂਫਾਨਾਂ ਵਿਚ ਠਿੱਲਣ ਦੀ
ਤੇ ਮਹੀਂਵਾਲ ਦੀਆਂ
ਬਾਹਾਂ ਲਈ ਤੜਫਣ ਦੀ।

### ਮੱਕੜੀ ਤੇ ਜਾਲਾ

ਜਾਲਾ ਮੱਕੜੀ ਨੇ ਬਣਾਇਆ ਹੈ
ਜਾਲਾ ਮੱਕੜੀ ਦਾ ਘਰ ਹੈ
ਜਾਲੇ ਵਿਚ ਮੱਕੜੀ ਦੇ ਬੱਚੇ ਨੇ
ਜਾਲਾ ਮੱਕੜੀ ਦੀ ਮੁਹੱਬਤ ਹੈ
ਜਾਲਾ ਮਕੱੜੀ ਦੀ ਹਿਫ਼ਾਜ਼ਤ ਹੈ
ਜਾਲਾ ਮਕੱੜੀ ਦੀ ਜ਼ਿੰਦਗੀ ਹੈ
ਜਾਲਾ ਮਕੱੜੀ ਦੀ ਮੌਤ ਹੈ।

* * *

# ਅਰਧ ਮਨੁੱਖ ਦਾ ਸੰਕਟ

## ਪ੍ਰੇਮ ਕੁਮਾਰ

ਕਿੰਨ੍ਹੇ ਸਾਗਰ ਤਰੀਏ
ਕਿੰਨ੍ਹੇ ਪਰਬਤ ਚੜ੍ਹੀਏ
ਜੰਗਲ ਜੰਗਲ ਗਾਹੀਏ
ਥਲ ਵਿਚ ਸੜੀਏ
ਪੈਰੀਂ ਪੌਣਾਂ ਬੰਨ੍ਹੀਏ
ਛਾਤੀ ਅੰਬਰ ਭਰੀਏ
ਹਨੇਰੇ ਦਾ ਸੰਗ ਕਰੀਏ
ਚਾਨਣ ਕੋਲੋਂ ਡਰੀਏ!
ਹੋਣੀ ਦੇ ਮੂੰਹ ਥੁੱਕੀਏ
ਅਨਹੋਣੀ ਤੋਂ ਲੁਕੀਏ
ਸੁਪਨੇ ਦਾ ਗਲ ਘੁੱਟੀਏ
ਸੱਚ ਨੂੰ ਜ਼ਹਿਰ ਪਿਲਾਈਏ
ਆਪੇ ਸੂਲੀ ਗੱਡੀਏ
ਆਪੇ ਫੁੱਲ ਚੜ੍ਹਾਈਏ
ਆਪੇ ਲਿਖੀਏ, ਆਪ ਮਿਟਾਈਏ
ਨਿੱਤ ਜੰਮੀਏ, ਮਰ ਜਾਈਏ।

ਇਕ ਖਿਲਾਅ ਗਰਭ-ਜੂਨ ਦੀ
ਦੂਧੀ ਰੱਤ ਵਿਚ ਰਲਿਆ
ਇਕ ਸੱਖਣਾਪਨ ਜਨਮਘੜੀ ਤੋਂ
ਰਗ ਰਗ ਦੇ ਵਿਚ ਢਲਿਆ
ਇਕ ਅਹਿਸਾਸ ਅਰਧ ਹੋਂਦ ਦਾ
ਵਰ੍ਹਿਆਂ ਦੇ ਸੰਗ ਪਲਿਆ
ਇਕ ਭੁਲੇਖਾ ਸੋਨਮ੍ਰਿਗ ਦਾ
ਮੋੜ ਮੋੜ ਆ ਛਲਿਆ
ਸੱਖਣੇਪਨ ਦੀ ਵਾਦੀ
ਜਿਸਮਾਂ ਦਾ ਹੜ ਚੜ੍ਹਿਆ
ਹਵਸ ਦਾ ਸੂਰਜ ਬਲਿਆ
ਹਰ ਪਰਛਾਵਾਂ ਸੜਿਆ
ਘਾਟ ਘਾਟ ਦਾ ਪਾਣੀ ਪੀਕੇ
ਤਨ ਹਰਿਆ ਨਾਂ ਮਨ ਭਰਿਆ
ਚੈਨ ਵਿਹੂਣਾ ਖੰਡਤ ਜਿਉੜਾ
ਨਿੱਤ ਆਪਾ ਲੱਭਣ ਤੁਰਿਆ!

* * *

# ਚਾਨਣ ਤੇ ਹਨੇਰਾ!

## ਮੰਗਾ ਬਾਸੀ

ਜਦੋਂ ਮੈਂ,
ਬਾਲ ਸਾਂ!

ਹਨ੍ਹੇਰੇ ਨੇ ਸੀ ਮੇਰੀ,
ਚਾਨਣ ਨਾਲ
ਜਾਣਕਾਰੀ ਕਰਵਾਈ!
ਉਹ ਮੁਲਾਕਾਤ
ਮੈਂ ਕਦੇ ਨਹੀਂ
ਸਕਦਾ ਭੁੱਲ!

ਹਨੇਰੇ ਵਿਚ ਹੀ
ਚੰਦਰਮਾ ਕਾਲੀ ਰਾਤ ਦੇ
ਮੱਥੇ ਤੇ ਜਾਪਿਆ ਸੀ,
ਸੁਨਿਹਰੀ ਟਿੱਕਾ।

ਹਨੇਰੇ ਨੇ ਹੀ ਵਿਖਾਇਆ ਸੀ,
ਤਾਰਿਆਂ ਦੀ ਲੋਅ ਦਾ
ਨੀਲਾ ਰੰਗ।

ਹਨੇਰੇ ਵਿਚ ਹੀ,
ਬਾਪੂ ਨੂੰ,
ਹੱਥੀਂ ਪਾਲੀ ਜੋੜੀ ਦੀ,
ਹੁਨਾੜੀ ਜੋੜ,
ਤੱਕਿਆ ਸੀ,
ਤਕਲੇ ਵਰਗੀ
ਸਿਆੜ ਕੱਢਦਾ!

ਹਨੇਰੇ ਵਿਚ ਹੀ,
ਮਾਂ ਨੂੰ,
ਤੱਕਿਆ ਸੀ ਪੀਂਹਦੀ,
ਜਦੋਂ ਉਹ
ਚੱਕੀ ਦੇ ਗਲ੍ਹੇ 'ਚ
ਪਾਇਆ ਸੀ ਕਰਦੀ,
ਭਰ ਭਰ ਮੁੱਠਾਂ!

ਹਨੇਰੇ ਵਿਚ ਹੀ
ਦੇਖੀ ਸੀ,
ਗਰਭ ਤੇ ਆਈ
ਕਣਕ ਦੀ ਚਮਕ,
ਜੋ ਚੰਨ ਦੀ ਚਾਨਣੀ ਵਿਚ
ਤ੍ਰੇਲ ਸੰਗ ਨਹਾ
ਹਰੀ ਚੁੰਨੀ ਤੇ ਲੱਗੇ,

ਸੁਨਿਹਰੀ ਗੋਟੇ ਨੂੰ,
ਪਾਉਂਦੀ ਸੀ ਮਾਤ।

ਹਨੇਰੇ ਵਿਚ ਹੀ,
ਮੇਰੇ ਪਿੰਡ ਦੇ, 'ਮੁਣਸ਼ੀ' ਨੇ
ਜਵਾਬੀ ਦੋਹੜੇ ਲਾ
ਫਿਰਨੀ ਤੋਂ ਗੁਜ਼ਰ ਰਹੀ
'ਆਵਤ' ਨੂੰ ਰੋਕ ਕੇ,
ਰੱਖੀ ਸੀ,
ਪਿੰਡ ਦੀ ਲਾਜ਼!
ਹਨੇਰੇ ਵਿਚ ਹੀ,
ਦੀਵਾਖੜੀ ਤੇ ਗੱਡੀ ਹੋਈ
ਬੁਝੀ ਹੋਈ ਮੋਮਬੱਤੀ
ਵਰਗੀ ਬਣੀ 'ਰਾਣੋ'
ਮੇਲ ਵਿਚ ਭੰਬੂਕੇ ਵਾਗੂੰ ਸੀ, ਨੱਚੀ!

ਹਨੇਰੇ ਵਿਚ ਹੀ
'ਪਾਰੋ' ਨੇ
ਜੋਬਨ ਦੀ ਦੁਪਹਿਰ ਸਮੇਂ
ਚੰਨ ਨੂੰ ਅਰਘ ਦੇ ਕੇ
ਮੰਗੀ ਸੀ,
ਜ਼ਿਹਨ ਵਿਚ ਖ਼ੋਲਦੀ,
ਕਿਸੇ ਸੁੱਚੀ
ਕਿਰਨ ਦੀ ਸੁੱਖ!

ਮੈਂ ਤਦ ਹੀ,
ਉਸ ਹਨੇਰੇ ਨੂੰ
ਕਹਿੰਦਾ ਹਾਂ ਚਾਨਣ।
ਜਿਸ ਵਿਚ ਚੰਦਰਮਾ ਦੀ
ਰੌਸ਼ਨੀ ਵਰਗੇ,
ਵਲਵਲੇ ਸਨ ਉੱਭਰਦੇ,
ਤਾਰਿਆਂ ਦੀ ਲੋਅ ਵਰਗੀ
ਸੋਚ ਸੀ ਲਿਸ਼ਕਦੀ।
ਧੂੜ ਵਿਚ ਰੀਂਗਦੇ ਜੀਵ,
ਖੇਡਦੇ ਸਨ ਮਸਤੀ ਵਿਚ,
ਲੁਕਣ-ਮੀਟਾਂ!

—

ਪਰ ਆਹ!
ਜੋ ਦਿਨ ਏ ਚੜ੍ਹਿਆ,
ਇਸ ਦੀ ਰੌਸ਼ਨੀ ਨੂੰ,
ਕਿਸ ਨੇ ਮਾਰੇ ਨੇ,
ਕਾਲਖ਼ ਦੇ ਪੋਚੇ,
ਮਨੁੱਖਤਾ ਦੇ ਅਰਥਾਂ ਦਾ
ਬਾਂਗਾਂ, ਸੰਖਾਂ ਤੇ ਟੱਲਾਂ ਵਿਚ
ਹੁੰਦਾ ਏ ਤਰਜ਼ਮਾ।
ਤਾਰਿਆਂ ਦੇ ਬਦਨ ਨੂੰ,
ਰੰਗਣਾ ਨੇ ਚਾਹੁੰਦੇ,
ਸੂਫ਼ ਦੇ ਲਲਾਰੀ।
ਚੰਦਰਮਾ ਦਾ
ਸੁਨਿਹਰੀ ਤਾਜ਼
ਚਾਹੁੰਦੀਆਂ ਨੇ ਚੁਰਾਉਣਾ,
ਕਾਲੀਆਂ ਬਦਲੋਟੀਆਂ।
ਪੂਰਬ ਤੇ ਪੱਛਮ ਦੇ
ਉਣੇ ਹੋਏ ਤਾਣੇ ਤੇ
ਉੱਤਰ, ਦੱਖਣ
ਕਿਰਨਾਂ ਦੇ ਨਮੂਨੇ ਉਲੀਕਦਾ,
ਚਾਨਣ ਰੰਗੀ ਹਨੇਰ ਵਿਚ
ਗਿਆ ਏ ਉਲਝ!
ਹਰ ਦਿਸ਼ਾ,
ਸਹਿਮ!
ਨਾਗਾਂ ਦੇ ਫੁੰਕਾਰੇ,
ਸੁੰਨੇ ਰਾਹ,
ਘਸੀਆਂ ਪਗਡੰਡੀਆਂ ਤੇ,
ਭੱਖੜਾ ਏ ਉਗ ਰਿਹਾ।
ਆਦਮੀ ਦੀ ਨਜ਼ਰ,
ਜੰਗਲੀ ਗਤੀਵਿਧੀਆਂ ਨੂੰ,
ਕਰ ਰਹੀ ਏ,
ਅੱਖੋਂ ਪ੍ਰੋਖ!
ਤਦ ਹੀ ਮੈਨੂੰ,
ਉਹ ਹਨੇਰਾ,
ਚਾਨਣ ਸੀ ਜਾਪਦਾ!
ਜਿਸ ਵਿਚ
ਬਾਪੂ!
ਤਕਲੇ ਵਰਗੀਆਂ ਰਹਿਲਾਂ,
ਸਕਦਾ ਸੀ ਵਗਲ।
ਮਾਂ,
ਰਿਜ਼ਕ ਦੇ ਦਾਣੇ
ਕਿਰਨਾਂ ਦੀ ਸੇਧੇ,
ਸਕਦੀ ਸੀ ਬੀਜ਼!
ਚੰਦਰਮਾ,
ਖੂਹ ਦੇ ਗੋਲ ਸ਼ੀਸ਼ੇ ਵਰਗੇ,
ਤੱਲ ਤੇ ਤਕਦਾ ਸੀ ਮੁੱਖੜਾ।
('ਛਪ ਰਹੀ ਪੁਸਤਕ ਬਰਫ਼ ਦਾ ਮਰੂਥਲ ਵਿਚੋਂ'

* * *

# ਗ਼ਜ਼ਲ

## ਅਮਰੀਕ 'ਪਲਾਹੀ'

ਸੌ ਸਧਰਾਂ ਨੇ 'ਕੱਠੀ ਉਮਰ ਹੰਢਾਈ ਹੈ।
ਹੱਕ ਦੇ ਨਾਂ ਤੇ ਕਿਸਨੇ ਦਹਿਸ਼ਤ ਪਾਈ ਹੈ?

ਬੇ-ਬਸੀਆਂ ਦੀ ਬਰਕਤ ਦੇ ਵਣਜਾਰੇ ਹਾਂ,
ਇਲਮ ਵਿਹੂਣੀ ਸੋਚ ਗਈ ਪਥਰਾਈ ਹੈ।

ਰੰਗ ਬਰੰਗੇ ਭੇਖ ਬਣਾ ਕੇ ਲੋਕਾਂ ਨੇ,
ਅਮਲਾਂ ਦੀ ਤੰਦ ਅਕਲਾਂ ਵਿਚ ਉਲਝਾਈ ਹੈ।

ਜਦ ਵੀ ਬੰਦੇ ਹੱਥੋਂ ਬੰਦਾ ਮੋਇਆ ਹੈ,
ਅੱਖ ਨ੍ਹੇਰੇ ਦੀ ਚਾਨਣ ਤੋਂ ਸ਼ਰਮਾਈ ਹੈ।

ਮੈਂ ਰਾਹਾਂ ਦੇ ਸੀਨੇ ਮਿਣਦਾ ਰਹਿੰਦਾ ਹਾਂ,
ਏਸੇ ਕੰਮ ਵਿਚ ਆਪਣੀ ਅਉਧ ਲੰਘਾਈ ਹੈ।

ਆਪਣੇ ਘਰ ਜੱਦ ਚਿਣਗ ਤੁਰੀ ਕੁਰਬਾਨੀ ਦੀ,
ਸ਼ੁਹਰਤ ਦੀ ਪਗਡੰਡੀ ਤੱਕ ਹੀ ਆਈ ਹੈ।

* * *

# ਇਨਸਾਨ

## ਸੰਗਤਾਰ

ਮੈਂ ਰਾਗਮਈ ਰੰਗਮਈ ਸਵੇਰ ਦਾ ਪ੍ਰਤੀਕ ਹਾਂ
ਬੁਲੰਦ ਆਸਾਂ ਦਾ, ਦ੍ਰਿੜ ਨਿਸਚੇ ਦਾ;
ਵੱਡੀਆਂ ਵੱਡੀਆਂ ਮੁਹਿੰਮਾਂ ਨੂੰ ਤੁੱਛ ਸਮਝਣ ਦਾ,
ਜੋ ਮਨ ਆਇਆ ਕਰ ਗੁਜਰਨ ਦਾ।
ਚੜ੍ਹਦੇ ਦੀ ਲਾਲੀ ਮਨ ਅੰਦਰ ਸਮਾਉਣ ਦਾ
ਬੇਰੰਗ ਦੁਨੀਆਂ ਨੂੰ ਰੰਗੀਨ ਬਣਾਉਣ ਦਾ,
ਬੇਸੁਰੀਆਂ ਦੁਨਿਆਵੀ ਬੇਰੋਕ ਹਵਾਵਾਂ ਨੂੰ
ਸੁਰਾਂ 'ਚ ਬੰਨ੍ਹ ਕੇ ਬੰਦਸ਼ਾਂ ਬਣਾਉਣ ਦਾ।
ਮੈਂ ਦੇਵਤਿਆਂ ਦੀ ਅਰਾਧਨਾ ਹਾਂ,
ਮੈਂ ਪੂਜਾ ਸਭ ਲਈ, ਉੱਤਮ ਤੇ ਅਨੂਪਮ,
ਮੇਰੀ ਹੋਂਦ ਨਾਲ ਹੀ ਹੈ ਹੋਂਦ
ਮੇਰਾ ਆਗਮਨ ਸੰਸਾਰ ਦਾ ਅਗਾਜ਼
ਮੇਰਾ ਹਸ਼ਰ, ਹਸ਼ਰ ਹੈ ਸਭ ਦਾ
ਛੋਟੇ ਮੋਟੇ ਖਿਆਲਾਂ ਤੋਂ ਲੈ ਕੇ
ਸਾਗਰ ਦਾ, ਜੱਗ ਦਾ, ਰੱਬ ਦਾ।
ਮੈਂ ਆਦਰਸ਼ ਹਾਂ ਬਹੁਤ ਉੱਚਿਤ ਆਦਰਸ਼
ਆਦਰਸ਼ਾਂ' ਚੋਂ ਉੱਤਮ, ਮੇਰੇ ਤੱਕ ਹੀ ਸਭ ਆਦਰਸ਼
ਆਦਰਸ਼ਾਂ ਲਈ ਆਦਰਸ਼,
ਮੈਨੂੰ ਉੱਤਮ ਆਦਰਸ਼ ਨੂੰ ਪਾਉਣ ਲਈ ਸਭ ਸਾਧਨ ਆਦਰਸ਼
ਮੈਂ ਸਭ ਕੁਝ ਹਾਂ ਵਿਚਕਾਰ ਵਿਚਕਾਰ
ਸਭ ਤੋਂ ਪਹਿਲਾਂ ਤੇ ਸਭ ਤੋਂ ਬਾਅਦ ਇਨਸਾਨ ਹਾਂ ਮੈਂ
ਮੇਰੀ ਹੀ ਪੂਰਤੀ ਕਰੇ ਸਾਰਾ ਬ੍ਰਹਿਮੰਡ
ਮੇਰੀਆਂ ਸਾਧਨਾਵਾਂ ਦਾ ਹੀ ਸਿੱਟਾ
ਸਭਿਅਤਾ ਦੀ ਉਚਾਨ
ਮੇਰੀ ਹੋਂਦ ਜੱਗ ਦੀ ਹੋਂਦ ਨੂੰ ਦਰਸਾਏ
ਮੇਰੇ ਹੱਥ ਫੈਸਲਾ, ਆਗਾਜ਼ ਦੇ ਅੰਤ ਦਾ
ਮੈਂ ਸਭ ਤੋਂ ਪਹਿਲਾਂ ਇਨਸਾਨ ਸੀ
ਫਿਰ ਕਈਆਂ ਲਈ ਪ੍ਰਤੀਕ, ਪਿਆਰ ਤੇ ਸ਼ਰਧਾ ਦਾ
ਫਿਰ ਪੂਜਾ ਤੇ ਆਦਰਸ਼ ਬਣ ਕੇ ਰਹਿ ਗਿਆ
ਸਭ ਤੋਂ ਆਖਿਰੀ ਤੇ ਅੰਤਮ ਪੜਾਅ ਤੇ ਜਾਣ ਲਈ
ਇਕ ਹੀ ਪੜਾਅ ਸਰ ਕਰਨ ਨੂੰ
ਮੈਂ ਰਹਿ ਗਿਆ ਇਨਸਾਨ ਬਣਨ ਨੂੰ।

* * *

## ਬਲਵਿੰਦਰ ਮਥਾਰੂ

# ਪ੍ਰਛਾਵੇਂ

ਪ੍ਰਛਾਵੇਂ ਵੀ ਕਈ ਤਰ੍ਹਾਂ ਦੇ ਹੁੰਦੇ ਹਨ।
ਇਕ ਪ੍ਰਛਾਵਾਂ ਚੰਨ ਦੀ ਚਾਨਣੀ ਵਿਚ
ਇਕ ਧੁੱਪ ਵਿਚ
ਇਕ ਬਿਜਲੀ ਦੀ ਰੋਸ਼ਨੀ ਵਿਚ।
ਇਹ ਪ੍ਰਛਾਵੇਂ ਕਦੀ ਖੱਬੇ ਕਦੀ ਸੱਜੇ,
ਕਦੀ ਪਿਛੇ ਕਦੀ ਅੱਗੇ, ਚਲਦੇ ਹਨ।
ਵਧਦੇ ਹਨ, ਘਟਦੇ ਹਨ, ਮਰਦੇ ਹਨ।
ਇਕ ਅਦਿੱਖ ਪ੍ਰਛਾਵਾਂ ਹੈ
ਪਿਆਰ ਦਾ।
ਨਾ ਇਹ ਵਧਦਾ ਹੈ ਨਾ ਘਟਦਾ ਹੈ,
ਹਮੇਸ਼ਾਂ ਸਾਥ ਚਲਦਾ ਹੈ,
ਹਮੇਸ਼ਾਂ ਸਾਥ ਰਹਿੰਦਾ ਹੈ,
ਗਲਵਕੜੀ ਪਾਕੇ।

# 'ਚੁਰਾਸੀ ਲੱਖ ਜੂਨਾਂ'

ਅਸੀਂ ਚੁਰਾਸੀ ਲੱਖ ਜੂਨਾਂ ਭੋਗ ਰਹੇ ਹਾਂ
ਅਗਲੇ ਪਿਛਲੇ ਜਨਮਾਂ ਵਿਚ ਜਾ ਕੇ ਨਹੀਂ
ਇਸੇ ਜਨਮ ਵਿਚ ਹੀ।

ਇਕ ਜੂਨ ਬਚਪਨ ਦੇ ਉਸ ਸਾਥੀ ਦੀ
ਜਿਹੜਾ ਪ੍ਰੀਖਿਆ ਵਿਚ ਹਮੇਸ਼ਾਂ ਪਹਿਲੇ ਨੰਬਰ ਤੇ ਆਉਂਦਾ ਸੀ,
ਸਕੂਲ ਵਿਚ ਬਹੁਤ ਸ਼ੁਹਰਤ ਕਮਾਉਂਦਾ ਸੀ।

ਇਕ ਜੂਨ ਉਸ ਫਿਲਾਸਫਰ ਦੀ
ਜਿਸ ਬਾਰੇ ਪੜ੍ਹ ਕੇ ਉਮੰਗ ਉਠਦੀ ਹੈ
ਮੈਂ ਵੀ ਉਸ ਵਾਂਗ ਸਚਾਈ ਲਈ
ਜੂਝਦਾ ਮਰ ਜਾਵਾਂ, ਜ਼ਹਿਰ ਦਾ ਪਿਆਲਾ ਪੀ ਕੇ।

ਇਕ ਜੂਨ ਪਿੰਡ ਦੇ ਚੌਧਰੀ ਦੀ
ਜਿਹੜਾ ਸੁਤੰਤਰਤਾ ਦੀ ਜਦੋ-ਜ਼ਹਿਦ ਵਿਚ
(ਜਾਂ ਸ਼ਾਇਦ ਕਿਸੇ ਚੋਰੀ ਦੇ ਦੋਸ਼ ਵਿਚ)
ਜਿਹਲ ਕਟਕੇ ਆਇਆ ਸੀ।
ਸੁਤੰਤਰਤਾ ਪਿੱਛੋਂ ਆਪਣੇ ਆਪ ਨੂੰ
ਵੱਡਾ ਰਹਿਨੁਮਾ ਕਹਾਉਂਦਾ ਸੀ
ਤੇ ਪਿੰਡ ਦੇ ਸਾਧਾਰਨ ਬੰਦਿਆਂ ਤੇ
ਰੁਹਬ ਪਾਉਂਦਾ ਸੀ।
ਬਲੈਕਮੇਲ ਦੇ ਪੈਸੇ ਤੇ ਐਸ਼ ਕਰਦਾ ਸੀ
ਪਿੰਡ ਉਸਦੀ ਈਨ ਮੰਨਦਾ ਸੀ।

ਤੇ ਇਕ ਜੂਨ ਬੀਤਦੀ ਹੈ
ਆਪਣੇ ਮਹਿਬੂਬ ਦੀ ਆਗੋਸ਼ ਵਿਚ
ਜਿਸ ਬਾਰੇ ਬਹੁਤਾ ਲਿਖਣਾ ਵਰਜਿਤ ਹੈ।

ਤੇ ਇਸੇ ਤਰ੍ਹਾਂ ਹੋਰ ਅਨੇਕਾਂ ਜੂਨਾਂ...
ਜੇ ਇਕ ਜੂਨ ਅਸੀਂ ਨਹੀਂ ਭੋਗਦੇ ਤਾਂ
ਉਹ ਸਾਡੀ ਆਪਣੀ ਹੀ ਜੂਨ ਹੈ।
ਜ਼ਿਹਨੀ ਦੌੜ ਭੱਜ ਵਿਚ,
ਸਮਾਜਕ ਦਬਾ ਹੇਠ
ਭੁਲ ਜਾਂਦੇ ਹੈ ਜਨਵਾਂ
ਸਾਡੀ ਕੀ ਹਸਤੀ ਹੈ
ਭੁਲ ਜਾਂਦੇ ਹਾਂ ਭੋਗਣਾ ਆਪਣੀ ਹੀ ਜੂਨ ਨੂੰ।
ਤੇ ਪਏ ਰਹਿੰਦੇ ਹਾਂ ਚੁਰਾਸੀ ਲੱਖ ਜੂਨਾਂ ਦੇ ਚੱਕਰ ਵਿਚ।

# ਚਲੋ ਕੋਈ ਗੱਲ ਕਰੀਏ।

## ਰਵਿੰਦਰ ਸਹਿਰਾਅ

ਚਲੋ ਕੋਈ ਗੱਲ ਕਰੀਏ
ਜੋ ਵਤਨ ਦੀ ਯਾਦ ਜਿਹੀ
ਸੁਗੰਧਿਤ ਹੋਵੇ
ਜੋ ਹਰ ਆਮ ਤੇ ਖਾਸ ਨਾਲ
ਸੰਬੰਧਿਤ ਹੋਵੇ।
ਜੋ ਮਹਾਂ ਸ਼ਕਤੀਆਂ ਵਲੋਂ
ਸ਼ਾਂਤੀ ਦਾ ਘੋਖਣ ਨਾ ਹੋਵੇ
ਜਿਸਤੇ ਸਰਕਾਰੀ ਵਾਅਦਿਆਂ ਦੀ
ਪੋਚਵੀਂ ਭਾਸ਼ਾ ਦਾ ਲੇਪਣ ਨਾ ਹੋਵੇ।

ਚਲੋ ਕੋਈ ਗੱਲ ਕਰੀਏ...
ਜੋ ਵਾਈਟ ਹਾਊਸ ਮੂਹਰੇ ਭਿੱਖ ਮੰਗਦੇ
'ਕੈਪੀਟਲ ਹਿੱਲ' ਦੀਆਂ ਪੌੜੀਆਂ' ਤੇ ਸੁੱਤੇ
ਪਲਸੇਟੇ ਮਾਰਦੇ ਹਿੱਲਦੇ
ਜਾਂ 'ਹੋਮਲੈੱਸ ਸ਼ੈਲਟਰਾਂ 'ਚ
ਤੂੜੀ ਵਾਂਗ ਤੁੰਨੇ
ਬੇਘਰੇ ਲੋਕਾਂ ਦੇ ਹਾਣ ਦੀ ਹੋਵੇ।
ਜੋ ਦੋ ਮਹਾਂ ਪਖੰਡੀਆਂ ਦੀਆਂ
ਅੰਦਰੂਨੀ ਸੰਧੀਆਂ ਨੂੰ ਜਾਣਦੀ ਹੋਵੇ।

ਚਲੋ ਕੋਈ ਗੱਲ ਕਰੀਏ...
ਜੋ ਜੰਗੀ ਕੈਦੀਆਂ ਦੇ ਮੂੰਹੋਂ
ਜ਼ਬਰਦਸਤੀ ਉਗਲਾਏ
ਭਾਸ਼ਣ ਦੀ ਟੇਪ ਨਾ ਹੋਵੇ।
ਜਾਂ ਅਖ਼ਬਾਰ ਦੇ
ਪਹਿਲੇ ਸਫ਼ੇ ਦੀ ਸੁਰਖੀ ਲਈ
ਲਾਸ਼ਾਂ ਦੇ ਢੇਰ ਉੱਤੇ
ਸੰਪਾਦਕ ਦੇ ਮੂੰਹ' ਚੋਂ ਡਿੱਗੀ
ਲਾਲ੍ਹ ਨਾ ਹੋਵੇ।
ਜੋ ਸੋਕਿਆਂ ਝੱਖੜਾਂ ਕਾਰਣ
ਕਣਕ ਹੁੱਲੀ ਨਾ ਹੋਵੇ।
ਜੋ ਵੀਤਨਾਮ ਦੀ ਯਾਦ ਨੂੰ
ਅਜੇ ਤਕ ਭੁੱਲੀ ਨਾ ਹੋਵੇ।

ਚਲੋ ਕੋਈ ਗੱਲ ਕਰੀਏ....
ਜੋ ਨਾਨਕ ਤੇ ਕਬੀਰ ਦੀ ਕਵਿਤਾ ਨੂੰ
ਜ਼ਹਿਰ ਵਿਚ ਭਿਉਂ ਕੇ
ਲੁਕਾਈ ਨੂੰ ਡੱਸਣ
ਤੇ ਖ਼ਾਲਸ ਝੂਠ ਦੀਆਂ
ਉਲਟੀਆਂ ਕਰ ਕਰ
ਪਾਵਨ ਧਰਤ ਨੂੰ ਭਰ ਰਹੇ
ਕਿਲਕਾਰੀਆਂ ਮਾਰਦੇ ਹੱਸਣ।
ਚਲੋ ਕੋਈ ਗੱਲ ਕਰੀਏ
ਬਲਦਾਂ ਦਿਆਂ ਗਲਾਂ 'ਚ ਹਿਲਦੀਆਂ
ਟੱਲੀਆਂ ਦੀ ਛਣਕਾਰ ਜਿਹੀ
ਆੜ 'ਚ ਵਗਦੇ ਪਾਣੀ
ਦੀ ਰਵਾਨਗੀ ਜਿਹੀ
ਅਸਮਾਨੀ ਬਿਜਲੀ ਦੀ ਰਫ਼ਤਾਰ ਜਿਹੀ
ਮਹਿਬੂਬ ਨੂੰ ਦਿੱਤੇ
ਪਹਿਲੇ ਚੁੰਮਣ ਜਿਹੀ
ਪਹੁ ਫੁੱਟਣ ਤੋਂ ਪਹਿਲਾਂ
ਪੰਛੀਆਂ ਦੇ ਚਹਿਕਣ ਜਿਹੀ
ਜਾਂ ਘਰ ਦੀ ਕੱਢੀ
ਪਹਿਲੇ ਤੋੜ ਦੀ ਦਾਰੂ ਜਿਹੀ।

ਚਲੋ ਕੋਈ ਗੱਲ ਕਰੀਏ....
ਜੋ ਸਰਕਾਰੀ ਇਨਾਮਾਂ ਲਈ
ਪੂਛ ਹਿਲਾਉਂਦੇ
ਸੱਤਾ ਬਦਲਦਿਆਂ ਹੀ
ਗਿਰਗਿਟ ਵਾਂਗ ਰੰਗ ਵਟਾਉਂਦੇ
ਲੇਖਕਾਂ ਦੇ
ਗਿੱਟਿਆਂ 'ਚ ਵੱਜੇ।
ਜਿਸ ਨੂੰ 'ਕੰਧਾਂ ਦੇ ਕੰਨ'
ਹੋਣ ਦਾ ਡਰ ਨਾ ਹੋਵੇ
ਜੋ ਆਪਣੇ ਪੇਂਡੂ ਲਹਿਜੇ ਕਾਰਣ
ਅਖ਼ੌਤੀ ਬੁੱਧੀਜੀਵੀਆਂ ਸਾਂਹਵੇਂ
ਸ਼ਰਮਸਾਰ ਨਾ ਹੋਵੇ
ਜੋ ਰੰਗ ਤੇ ਨਸਲ ਤੋਂ ਉੱਚੀ ਹੋਵੇ
ਜੋ ਪਹਿਲੀ ਮੁਹਬੱਤ ਵਾਂਗ
ਨਿਰਛਲ ਤੇ ਸੁੱਚੀ ਹੋਵੇ।

ਚਲੋ ਕੋਈ ਗੱਲ ਕਰੀਏ...
'ਫ਼ੈਜ਼' ਦਿਆਂ ਸ਼ੇਅਰਾਂ ਜਿਹੀ
'ਸਾਹਿਰ' ਦੀ ਨਜ਼ਮ ਵਰਗੀ
'ਉਦਾਸੀ' ਦੀ ਹੇਕ ਵਰਗੀ'
ਪਾਸ਼ ਦਿਆਂ ਬਿੰਬਾਂ ਜਿਹੀ।
ਗੱਲ ਜੋ
ਸਿਰਫ ਗੱਲ ਹੀ ਨਾ ਹੋਵੇ
ਸਗੋਂ
ਗੱਲਾਂ ਦਾ ਹੱਲ ਵੀ ਹੋਵੇ।

* * *

# ਉੱਖਲੀ

## ਰਘੁਬੀਰ ਢੰਡ

ਰਾਤ ਲੋਕ ਸੌਂਦੇ ਰਹੇ ਤੇ ਬਾਹਰ ਚੋਰਾਂ ਵਾਂਗ ਬਰਫ਼ ਪੈਂਦੀ ਰਹੀ। ਸਵੇਰੇ ਪਰਦੇ ਹਟਾਏ ਤਾਂ ਸੜਕਾਂ, ਮਕਾਨਾਂ ਦੀਆਂ ਕਾਲੀਆਂ ਸਲੇਟਾਂ ਤੇ ਨਜ਼ਰਾਂ ਦਾ ਸਫ਼ਰ...ਸਭ ਕੁੱਝ ਚਿੱਟਾ-ਚਿੱਟਾ ਹੋਇਆ ਪਿਆ ਸੀ।

ਉਪਰੋਂ ਇਕ ਹੋਰ ਮੁਸੀਬਤ! ਸੈਂਟਰਲ ਹੀਟਿੰਗ ਖ਼ਰਾਬ ਹੋ ਜਾਣ ਕਰਕੇ, ਘਰ ਵੀ ਬਰਫ਼ ਵਾਂਗ ਠਰ ਗਿਆ ਸੀ। ਮੈਂ ਗਰਮ ਪਾਣੀ ਦੀ ਬੋਤਲ ਹਿੱਕ ਨਾਲ ਲਾਈ, ਬਿਸਤਰੇ ਵਿਚ ਪਿਆ ਟ੍ਰੈਵਰ ਦੀ ਉਡੀਕ ਕਰ ਰਿਹਾ ਸਾਂ। ਟ੍ਰੈਵਰ ਆਵੇਗਾ, ਸੈਂਟਰਲ ਹੀਟਿੰਗ ਠੀਕ ਕਰੇਗਾ, ਘਰ ਗਰਮ ਹੋਵੇਗਾ ਤੇ ਫਿਰ ਉਠਾਂਗਾ। ਅਸੀਂ ਆਪਣੇ ਮੁਲਕ ਵਿਚ ਗਰਮੀ ਵੇਖਣ, ਗਰਮੀ ਸਹਿਣ ਤੇ ਗਰਮੀ ਖਾਣ ਦੇ ਬਥੇਰੇ ਆਦੀ ਹਾਂ, ਪਰ ਸਰਦੀ! ਨਾ ਭਾਈ ਨਾ। ਵਲੈਤੀ ਸਰਦੀ ਦੀ ਤਾਂ ਕਲਪਣਾ ਹੀ ਜੋੜਾਂ ਨੂੰ ਜੋੜ ਦਿੰਦੀ ਹੈ।

ਟ੍ਰੈਵਰ ਨੇ ਬਾਹਰ ਆਪਣੀ ਅੱਧੋਰਾਣੀ ਜਿਹੀ ਕਾਰ ਖੜ੍ਹੀ ਕਰ ਦਿੱਤੀ ਸੀ। ਬੂਹਾ ਖੋਲ੍ਹਣ ਲਈ ਉਠਦਿਆਂ ਮੈਂ ਬਾਰੀ ਵਿਚੋਂ ਹੀ ਹੱਥ ਹਿਲਾਇਆ ਤੇ ਉਸ ਨੇ ਵੀ। ਜਦੋ ਉਹ ਹੱਸਿਆ ਤਾਂ ਉਹਦੇ ਨੀਗਰੋ ਦੰਦਾਂ ਦੀ ਚਮਕ ਨੇ ਬਰਫ਼ ਨੂੰ ਮਾਤ ਪਾ ਦਿੱਤਾ। ਇਕ ਵਾਰ ਉਹਨੂੰ ਪੁਛਿੱਆ ਵੀ ਸੀ।

-ਨੀਗਰੋ ਭਾਈਆਂ ਦੇ ਦੰਦ ਏਨੇ ਸੋਹਣੇ ਕਿਉਂ ਹੁੰਦੇ ਨੇ?

ਉਸ ਨੇ ਹਸਦਿਆਂ ਹੀ ਮੇਰੇ ਸਵਾਲ ਦਾ ਜਵਾਬ ਦਿੱਤਾ ਸੀ। -ਜਦੋਂ ਚਿੱਟਾ ਮਾਲਕ ਸਾਡੀ ਨੀਲਾਮੀ ਕਰਦਾ ਹੁੰਦਾ ਸੀ ਤਾਂ ਵਪਾਰੀ ਸਾਡੇ ਦੰਦ ਵੇਖ ਹੀ ਸਾਡੀ ਕੀਮਤ ਤੈਅ ਕਰਿਆ ਕਰਦਾ ਸੀ। ਇੰਜ ਸਾਡੇ ਦੰਦਾਂ ਦੀ ਵਰਜਸ਼ ਹੁੰਦੀ ਰਹਿੰਦੀ ਸੀ। ਥੋੜ੍ਹੀ ਬਹੁਤੀ ਕਸਰਤ ਅਸੀਂ ਚਿੱਟੇ ਆਦਮੀ ਨੂੰ ਚਿੜਾ ਕੇ ਵੀ ਕਰਦੇ ਰਹਿੰਦੇ ਸਾਂ।

ਟ੍ਰੈਵਰ ਬੁਆਇਲਰ ਚੈਕੱ ਕਰਦਾ ਰਿਹਾ ਤੇ ਮੈਂ ਪਾਲਾ ਹਟਾਉਣ ਲਈ ਉਹਦੇ ਆਲੇ-ਦੁਆਲੇ ਘੁੰਮਦਾ ਰਿਹਾ। ਕਦੀ-ਕਦੀ ਉਹਦੇ ਨੀਲੇ ਰੰਗ ਦੇ ਓਵਰਆਲ ਤੇ ਕ੍ਰਿਕਟ ਖਿਡਾਰੀਆਂ ਵਰਗੀ ਨੀਲੀ ਟੋਪੀ ਨੂੰ ਵੀ ਵੇਖ ਲੈਂਦਾ। ਓਵਰਆਲ ਵਿਚ ਉਹਦਾ ਛੇ ਫੁੱਟ ਲੰਮਾ ਛੀਂਟਕਾ ਸਰੀਰ ਸਰੂ ਵਾਂਗ ਫਬਿਆ ਹੋਇਆ ਸੀ ਤੇ ਟੋਪੀ ਤਾਜ ਵਾਂਗ।

ਅਚਾਨਕ ਟ੍ਰੈਵਰ ਨੇ ਸੀਟੀ ਵਜਾਈ ਤੇ ਗਾਉਣ ਲਗ ਪਿਆ।

ਕੰਟਰੀ ਰੋਡ ਟੇਕ ਮੀ ਹੋਮ
ਟੂ ਦਾ ਪਲੇਸ
ਵ੍ਹੇਅਰ ਆਈ ਬੀਲੌਂਗ।

ਸ਼ਾਇਦ ਉਹਨੂੰ ਸੈਂਟਰਲ ਹੀਟਿੰਗ ਦਾ ਨੁਕਸ ਲਭ ਪਿਆ ਸੀ। ਜਾਂ ਸ਼ਾਇਦ ਉਹਨੂੰ ਆਪਣਾ ਵਤਨ ਜਮੇਕਾ ਯਾਦ ਆਇਆ ਹੋਵੇ। ਕੁੱਝ ਪਤਾ ਨਹੀਂ ਲੱਗਿਆ। ਪਤਾ ਤਾਂ ਤਾਂ ਲੱਗਦਾ ਜੇ ਇਹ ਪਤਾ ਲੱਗਦਾ ਕਿ ਉਸ ਨੇ ਇਸ ਗੋਰੇ ਸਮਾਜ ਵਿਚ ਆਪਣੇ-ਆਪ ਨੂੰ ਕਿਵੇਂ ਢਾਲਿਆ ਹੈ। ਜਿਹੜੇ ਢਲ ਗਏ ਉਹਨਾਂ ਨੂੰ ਆਪਣੇ ਪਿੰਡਾਂ ਦੀਆਂ ਡੰਡੀਆਂ ਯਾਦ ਨਹੀਂ ਆਉਂਦੀਆਂ। ਜਿਹੜੇ ਨਹੀਂ ਢਲੇ, ਉਹ ਵਿਚਾਰੇ ਵਰਾਗ ਦੇ ਮਾਰੇ, 'ਉਮਰ ਭਰ ਚੁਨੇ ਰਹਿਤੇ ਹੈਂ ਦੀਵਾਰੋਂ ਮੇਂ'।

ਟ੍ਰੈਵਰ ਕੋਈ ਪੇਚ ਕਸ ਰਿਹਾ ਸੀ ਤੇ ਉਹਦਾ ਜਿਸਮ ਕਿਚਨ ਦੇ ਫਰਸ਼ 'ਤੇ ਸ਼ੇਸ਼ ਨਾਗ ਵਾਂਗ ਵਿਛਿਆ ਪਿਆ ਸੀ। ਪੈਰ, ਲੱਤਾਂ, ਹੱਥ, ਲੰਮੀ ਧੌਣ ਤੇ ਨਿੱਕਾ ਜਿਹਾ ਢਿੱਡ। ਸਭ ਕੁੱਝ ਜਿਵੇਂ ਘੜ-ਘੜ ਤੇ ਚਿਣਚਿਣ ਰੱਖਿਆ ਹੋਵੇ। ਵੇਖਦਿਆਂ ਮੈਂ ਸੋਚਣ ਲਗਿੱਆ ਕਿ ਜਦੋਂ ਇੰਡੀਆ ਵਿਚ ਸਾਂ ਤਾਂ ਟ੍ਰੈਵਰ ਦੀ ਨਸਲ ਵਾਲਿਆਂ ਨੂੰ ਹਬਸ਼ੀ ਸਦਿੱਆ ਕਰਦੇ ਸਾਂ ਤੇ ਸਾਡੇ ਮਨ ਵਿਚ ਹਬਸ਼ੀ ਦਾ ਤਸੱਵਰ ਕੋਈ ਡਰਾਉਣੀ, ਅਸਭਿਆ ਤੇ ਬਦਸ਼ਕਲ ਜਿਹੀ ਸ਼ੈਅ ਹੁੰਦਾ ਸੀ। ਸਾਡੇ ਰਿਗਵੇਦ ਵਿਚ ਇੰਦਰ ਨੂੰ ਗੋਰੇ ਰੰਗ ਦਾ ਰਕਸ਼ਕ ਤੇ ਕਾਲੇ ਦਾ ਸੰਘਾਰ ਕਰਤਾ ਆਖ ਵਡਿਆਇਆ ਹੋਇਆ ਹੈ ਅਤੇ 'ਵਰਣ' ਦਾ ਤਾਂ ਅਰਥ ਹੀ ਰੰਗ ਹੁੰਦਾ ਹੈ। ਅਸੀਂ ਦੁਨੀਆਂ ਦੇ ਸਭ ਤੋਂ ਮਹਾਨ ਨਸਲਪ੍ਰਸਤ ਆਂ, ਮੈਂ ਜਿਵੇਂ ਆਪਣੇ ਆਪ ਨੂੰ ਆਖਿਆ।

ਫਿਰ ਮੈਂ ਸਿਟਿੰਗ ਰੂਮ ਦੀ ਵਿੰਡੋ ਵਿਚੋਂ ਬਾਹਰ ਵੇਖਿਆ। ਸਾਹਮਣੇ ਘਰ ਵਾਲੀ ਬਾਰਬਰਾ ਦੇ ਘਰ ਦੀ ਚਿਮਨੀ ਉਤੇ ਇੱਕ ਕਾਲਾ ਪੰਛੀ ਇਕੱਠਾ ਜਿਹਾ ਹੋਇਆ ਬੈਠਾ ਸੀ। ਉਹਦੇ ਖੰਭ ਭਿੱਜੇ ਹੋਏ ਕੰਬਲ ਵਾਂਗ ਉੱਭਰੇ ਹੋਏ ਸਨ। ਫਿਰ ਮੇਰੇ ਵੇਖਦਿਆਂ ਵੇਖਦਿਆਂ ਉਹਨੇ ਖੰਭ ਛੰਡੇ। ਸ਼ਾਇਦ ਉਡਣ ਦੀ ਤਿਆਰੀ ਕਰ ਰਿਹਾ ਹੋਵੇ। ਮੈਨੂੰ ਉਸ ਉਤੇ ਰਹਿਮ ਵੀ ਆਇਆ ਤੇ ਨਫਰਤ ਵੀ। ਦੁਚਿੱਤੀ ਨਾਲੋਂ ਵੱਡੀ ਸ਼ਾਇਦ ਕੋਈ ਵੀ ਮਾਨਸਕ ਬੀਮਾਰੀ ਨਹੀਂ ਹੁੰਦੀ।

ਇੰਨੇ ਨੂੰ ਟ੍ਰੈਵਰ ਮੇਰੇ ਕੋਲ ਆ ਕਹਿਣ ਲਗਿੱਆ, 'ਸੈਂਟਰਲ ਹੀਟਿੰਗ ਠੀਕ ਹੋ ਗਈ ਏ।'

- ਵਾਹ! ਏਨੀ ਛੇਤੀ? ਕਮਾਲ ਏ! ਕਿੰਨੇ ਪੈਸੇ?....ਮੈਂ ਖੁਸ਼ ਹੋ ਬੋਲਿਆ।

- ਕੋਈ ਪੈਸਾ ਨਹੀਂ। ਸਿਰਫ ਫਲੇਮ ਬੁਝਿਆ ਹੋਇਆ ਸੀ। ਜਲਾ ਦਿੱਤਾ ਏ। ਆਪਣੇ ਕੋਲੋਂ ਕੋਈ ਪੁਰਜ਼ਾ ਨਹੀਂ ਪਾਇਆ। ਬੜੀ ਮਾਮੂਲੀ ਜਿਹੀ ਗੱਲ ਸੀ।

ਮੈਂ ਟ੍ਰੈਵਰ ਦੀਆਂ ਅੱਖਾਂ ਵਿਚ ਤਕਿੱਆ ਤੇ ਮੁਸਕਾਂਦਿਆਂ ਆਖਿਆ: 'ਫਲੇਮ ਬੁਝ ਜਾਣਾ ਕੋਈ ਮਾਮੂਲੀ ਗੱਲ ਏ ਤੇਰੇ ਖ਼ਿਆਲ 'ਚ?'

ਟ੍ਰੈਵਰ ਇੱਕਦਮ ਬੋਲਿਆ, 'ਮੈਂ ਤੇਰਾ ਮਤਲਬ ਸਮਝਦਾਂ। ਫਲੇਮ ਦਾ ਹੀ ਤਾਂ ਸਾਰਾ ਮੁਅਜਜ਼ਾ ਏ। ਨਹੀਂ ਤੇ ਇਨਸਾਨ ਸਾਹ ਲੈਣ ਵਾਲੀ ਲਾਸ਼ ਤੋਂ ਵਧ ਕੁੱਝ ਵੀ ਨਹੀਂ।'

- ਪਰ ਤੇਰੀ ਮਜ਼ਦੂਰੀ? ਜੇ ਗੈਸ ਬੋਰਡ ਵਾਲਿਆਂ ਨੂੰ ਬੁਲਾਉਂਦਾ ਤਾਂ ਉਹਨਾਂ ਦਾ ਇੰਜਨੀਅਰ ਜ਼ਰੂਰੀ ਨਹੀਂ ਕਿ ਅੱਜ ਹੀ ਆ ਜਾਂਦਾ। ਨਾਲੇ ਪੰਦਰਾਂ ਪੌਂਡ ਆਉਣ ਦੇ ਤੇ ਪੰਦਰਾਂ ਫੀ ਘੰਟੇ ਦੇ ਹਿਸਾਬ ਚਾਰਜ ਕਰਦਾ। ਤੂੰ ਘੱਟ ਲੈ ਲੈ, ਪਰ ਲੈ ਜ਼ਰੂਰ। ਨਹੀਂ ਤਾਂ ਮੇਰੇ ਮਨ 'ਤੇ ਭਾਰ ਰਹੇਗਾ।

ਟ੍ਰੈਵਰ ਨੂੰ ਮੇਰੀ ਗੱਲ ਸ਼ਾਇਦ ਪਸੰਦ ਨਹੀਂ ਆਈ। ਮੇਰੇ ਮੋਢੇ 'ਤੇ ਹੱਥ ਰਖ ਬੋਲਿਆ, 'ਗੈਸ ਬੋਰਡ ਵਾਲੇ ਦੋਸਤ ਥੋੜ੍ਹੇ ਹੁੰਦੇ ਨੇ। ਮੈਂ ਤੇਰੇ ਪੁਤੱਰ ਦਾ ਦੋਸਤ ਆਂ। ਕੋਈ ਮਜ਼ਦੂਰੀ ਨਹੀਂ ਲਵਾਂਗਾ। ਅਸੀਂ ਤਾਂ ਦੋਸਤਾਂ ਲਈ ਜਾਨ ਵੀ ਵਾਰ ਦਿੰਦੇ ਆਂ।'

ਮੇਰੇ ਅੰਦਰ ਹੋਰ ਕੁੱਝ ਆਖਣ ਦਾ ਹੌਸਲਾ ਹੀ ਨਹੀਂ ਪਿਆ। ਸਾਦ-ਮੁਰਾਦੇ ਸੱਚ ਸਾਹਵੇਂ ਬੇਲਚਕ ਤੇ ਆਲਮਾਨਾ ਦਲੀਲਾਂ ਕੀਹਦੀਆਂ ਪਾਣੀਹਾਰ ਹੁੰਦੀਆਂ ਹਨ। ਬੱਸ ਮੈਂ ਟ੍ਰੈਵਰ ਦੇ ਚਿਹਰੇ ਵਲ

ਤਕਿੱਆ ਸੀ। ਬੁੱਲ੍ਹਾਂ 'ਤੇ ਮਹੀਨ ਤੇ ਵਿਸ਼ਵਾਸ ਭਰੀ ਮੁਸਕਾਣ ਸੀ ਤੇ ਕਟੋਰਿਆਂ ਵਰਗੀਆਂ ਅੱਖਾਂ ਲਾਲ ਸਨ। ਮੈਨੂੰ ਜਿਵੇਂ ਚਾਨਣ ਹੋ ਗਿਆ ਕਿ ਚਿਹਰਾ ਨਹੀਂ, ਮੁਸਕਰਾਹਟ ਤੇ ਅੱਖਾਂ ਦੀ ਬੋਲੀ ਹੀ ਦਿਲ ਦਾ ਸ਼ੀਸ਼ਾ ਹੁੰਦੀ ਹੈ।

- ਅੱਜ ਕੀ ਕਰ ਰਿਹਾ ਏਂ?...ਮੈਂ ਇਸ ਨੀਤ ਨਾਲ ਪੁਛਿੱਆ ਕਿ ਜੇ ਉਹ ਕੁੱਝ ਨਾ ਕਰ ਰਿਹਾ ਹੋਵੇ ਤਾਂ ਮੇਰੇ ਨਾਲ ਬਹਿ ਕੇ ਚਾਹ ਪੀਵੇ। ਹੋ ਸਕੇ ਤਾਂ ਕੁੱਝ ਗੱਲਾਂ ਬਾਤਾਂ ਵੀ ਕਰੀਏ।

- ਕੁੱਝ ਨਹੀਂ ਕਰ ਰਿਹਾ। ਸਿਰਫ ਫਿਕਰ ਕਰ ਰਿਹਾਂ, ਜਾਂ ਦੋ ਵਜੇ ਆਪਣੀ ਪਤਨੀ ਨੂੰ ਕੰਮ ਤੋਂ ਲੈ ਕੇ ਆਉਣੈ।

ਉਸ ਨੂੰ ਬਿਠਾ ਮੈਂ ਚਾਹ ਲੈਣ ਚਲਿਆ ਗਿਆ। ਚਾਹ ਦਾ ਕੱਪ ਫੜਾਉਂਦਿਆਂ ਪੁਛਿੱਆ: ਕਾਹਦਾ ਫਿਕਰ ਕਰ ਰਿਹੈਂ?

ਦਰਅਸਲ ਮੈਂ ਉਸ ਦੇ ਫਿਕਰ ਕਰਨ ਵਾਲੀ ਗੱਲ ਤੋਂ ਹੈਰਾਨ ਹੋ ਗਿਆ ਸਾਂ, ਕਿਉਂਕਿ ਹੁਣ ਤੀਕ ਤਾਂ ਮੇਰਾ ਇਹੀ ਖ਼ਿਆਲ ਸੀ ਕਿ ਇਹ ਕਾਲੇ ਜਮੇਕਣ ਲੋਕ ਕਦੀ ਫਿਕਰ ਕਰਦੇ ਹੀ ਨਹੀਂ ਹੁੰਦੇ।

ਉਸ ਨੇ ਚਾਹ ਦਾ ਘੁੱਟ ਭਰਿਆ। ਮੇਰੇ ਵਲ ਤਕਿੱਆ ਤੇ ਬੋਲਿਆ, 'ਆਪਣੀ ਮਾਂ ਦਾ ਫਿਕਰ ਖਾਈ ਜਾ ਰਿਹੈ ਮੈਨੂੰ। ਮੇਰੇ ਮੁਲਕ ਵਿਚ ਏਨਾ ਝੱਖੜ ਤੇ ਤੂਫਾਨ ਆਇਐ ਕਿ ਕਾਫੀ ਬੰਦੇ ਮਰ ਗਏ ਨੇ। ਮਕਾਨਾਂ ਦੀ ਬਰਬਾਦੀ ਦਾ ਤਾਂ ਕੋਈ ਅੰਤ ਹੀ ਨਹੀਂ। ਟੈਲੀਫੂਨ ਦਾ ਸਿਲਸਿਲਾ ਵੀ ਟੁੱਟ ਗਿਐ। ਵਿਧਵਾ ਮਾਂ ਇੱਕਲੀ ਐ। ਮੇਰਾ ਹੋਰ ਕੋਈ ਭੈਣ-ਭਰਾ ਵੀ ਨਹੀਂ। ਫਿਕਰ ਨਾਲ ਮੈਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ। ਸਿਰ ਦੁਖਦਾ ਰਹਿੰਦੈ।'

ਇੰਜ ਆਖ ਟ੍ਰੈਵਰ ਨੇ ਨੀਵੀਂ ਪਾ ਅੰਗੀਠੀ 'ਤੇ ਪਈ ਮੇਰੀ ਮਾਂ ਦੀ ਤਸਵੀਰ ਵਲ ਤੱਕਿਆ ਤੇ ਮੈਂ ਉਹਦੀਆਂ ਅੱਖਾਂ ਵਲ ਜਿਹੜੀਆਂ ਹੋਰ ਵੀ ਲਾਲ ਹੋ ਗਈਆਂ ਸਨ। ਮੈਂ ਕੋਲ ਨਾ ਹੁੰਦਾ ਤਾਂ ਉਸ ਨੇ ਸ਼ਾਇਦ ਰੋ ਹੀ ਪੈਣਾ ਸੀ।

- ਔਹ ਤੇਰੀ ਮਾਂ ਦੀ ਤਸਵੀਰ ਐ?...ਉਸ ਨੇ ਬੜੀ ਦਿਲਚਸਪੀ ਨਾਲ ਪੁਛਿੱਆ।

-ਹਾਂ।...ਆਖ ਮੇਰੀਆਂ ਅੱਖਾਂ ਵੀ ਉਦਾਸੀ ਨਾਲ ਭਰ ਗਈਆਂ, ਜਿਵੇਂ ਬਰਫ ਤੋਂ ਬਾਅਦ ਧੁੰਦ ਆ ਉਤੱਰੀ ਹੋਵੇ।

- ਕਿੱਥੇ ਰਹਿੰਦੀ ਐ? ਇੰਡੀਆ?

- ਨਰਕ 'ਚ!...ਮੈਂ ਇੰਜ ਸਹਿਜ-ਭਾਅ ਆਖਿਆ ਜਿਵੇਂ ਸਾਹ ਲਈਦਾ ਹੈ।

- ਨਰਕ 'ਚ?...ਉਹ ਮੁਸਕਾਇਆ...ਕੀ ਮਤਲਬ? ਜੇ ਮਰ ਗਈ ਐ ਤਾਂ ਸੁਰਗ 'ਚ ਆਖ। ਨਰਕ ਤਾਂ ਸ਼ੈਤਾਨ ਦਾ ਚਰਚ ਐ।

- ਟ੍ਰੈਵਰ, ਇਹ ਐਵੇਂ ਰਿਵਾਜਨ ਜਿਹੀਆਂ ਗੱਲਾਂ ਨੇ। ਮੇਰੀ ਮਾਂ ਨੇ ਜੀਂਦੇ-ਜੀਅ ਨਰਕ ਭੋਗਿਆ ਸੀ ਤੇ ਉਹ ਬੜੀ ਨੇਕ ਔਰਤ ਸੀ। ਸਾਰੇ ਨੇਕ ਬੰਦੇ ਨਰਕ ਵਿਚ ਹੀ ਜਾਂਦੇ ਹੋਣਗੇ। ਸੁਰਗ ਤਾਂ ਸ਼ੈਤਾਨਾਂ ਨੇ ਸਾਂਭਿਆ ਹੋਵੇਗਾ ਜਿਵੇਂ ਆਪਣੀ ਇਸ ਦੁਨੀਆਂ ਨੂੰ ਸਾਂਭਿਆ ਹੋਇਐ।

ਉਹ ਜ਼ਰਾ ਸੋਚਣ ਲਈ ਰੁਕ ਗਿਆ ਤੇ ਫਿਰ ਬੋਲਿਆ: ਆਈ ਸੀ! ਤੂੰ ਠੀਕ ਆਖਦਾ ਏਂ। ਮੈਂ ਇਸ ਜ਼ਾਵੀਏ ਤੋਂ ਕਦੀ ਸੋਚਿਆ ਹੀ ਨਹੀਂ। ਤੂੰ ਵੱਖਰਾ ਏਂ ਤੇ ਬੁੱਧੀਮਾਨ ਵੀ।...ਉਸ ਨੇ ਕਾਫੀ ਗਰਮ ਜੋਸ਼ੀ ਨਾਲ ਮੇਰੀ ਪ੍ਰਸ਼ੰਸਾ ਕੀਤੀ।

- ਬੁੱਧੀਮਾਨ ਤਾਂ ਇਨਸਾਨ ਆਪਣੇ ਮੁਲਕ 'ਚ ਹੀ ਹੁੰਦੈ। ਖ਼ੈਰ ਤੂੰ ਆਪਣੇ ਮੁਲਕ ਦੀ ਐਂਬੈਸੀ ਤੋਂ ਫੋਨ ਕਰਕੇ ਪਤਾ ਕਰਨਾ ਸੀ। ਉਹਨਾਂ ਕੋਲ ਮਾਰੇ ਗਏ ਬੰਦਿਆਂ ਦੀ ਲਿਸਟ ਹੋਵੇਗੀ। ਮੈਨੂੰ ਯਕੀਨ ਐ ਕਿ ਉਸ ਵਿਚ ਤੇਰੀ ਮਾਂ ਦਾ ਨਾਂ ਨਹੀਂ ਹੋਵੇਗਾ।

- ਕਾਸ਼ ਇੰਜ ਹੀ ਹੋਵੇ! ਕਿਸੇ ਦੀ ਵੀ ਮਾਂ ਦਾ ਨਾਂ ਉਸ ਲਿਸਟ ਵਿਚ ਨਾ ਹੋਵੇ। ਪਰ ਐਂਬੈਸੀ ਵਿਚੋਂ ਕੁੱਝ ਪਤਾ ਨਹੀਂ ਚੱਲੇਗਾ। ਅੱਵਲ ਤਾਂ ਟੈਲੀਫੂਨ ਚੁੱਕਦੇ ਹੀ ਨਹੀਂ। ਜੇ ਚੁੱਕ ਲੈਣ ਤਾਂ ਏਨਾ ਰੁੱਖਾ ਬੋਲਣਗੇ ਜਿਵੇਂ ਬੌਸ ਹੁੰਦੇ ਨੇ।

...ਉਸ ਨੇ ਹੌਕੇ ਵਰਗਾ ਲੰਮਾ ਸਾਹ ਲੈ ਆਖਿਆ।

ਇੰਜ ਆਖ ਉਹ ਹੋਰ ਵੀ ਉਦਾਸ ਹੋ ਗਿਆ, ਹੋਰ ਵੀ ਖਾਮੋਸ਼! ਸ਼ਾਇਦ ਬੇਵਸ ਵੀ। ਪਰ ਮੈਂ ਉਸ ਨੂੰ ਤਸੱਲੀ ਦੇਣ ਲਈ ਆਖਿਆ ਕਿ ਅਖੌਤੀ ਸੋਸ਼ਲਿਸਟ ਮੁਲਕਾਂ ਤੇ ਤੀਜੀ ਦੁਨੀਆਂ ਦੇ ਮੁਲਕਾਂ ਦੀਆਂ ਸਾਰੀਆਂ ਐਂਬਸੀਆਂ ਵਿਚ ਹੀ ਲੋਕਾਂ ਨੂੰ ਵੱਧ ਤੋਂ ਵੱਧ ਦੁਖੀ ਕਰਨ ਦੇ ਤਜਰਬੇ ਹੁੰਦੇ ਰਹਿੰਦੇ ਨੇ।

ਚੁੱਪ ਹੋਰ ਵੀ ਲੰਮੀ ਹੁੰਦੀ ਗਈ। ਟ੍ਰੈਵਰ ਚਾਹ ਮੁਕਾਉਣ ਲੱਗਿੱਆ ਤੇ ਮੈਂ ਬਾਹਰ ਵੇਖਣ ਲੱਗਿਆ। ਬਰਫ ਫੰਬਾ-ਫੰਬਾ ਕਰਕੇ ਫਿਰ ਡਿਗਣ ਲਗ ਪਈ ਸੀ। ਉਹ ਮੇਜ਼ 'ਤੇ ਕੱਪ ਰਖਦਿਆਂ ਆਖਣ ਲੱਗਿਆ: 'ਸ਼ਾਇਦ ਮੇਰੇ ਮੁਲਕ ਦੀ ਨੌਕਰਸ਼ਾਹੀ ਦੀਆਂ ਅਜਿਹੀਆਂ ਕਰਤੂਤਾਂ ਤੋਂ ਤੰਗ ਆ ਕੇ ਹੀ ਮੇਰਾ ਚਾਚਾ ਮੈਨੂੰ ਜਮੇਕਾ ਤੋਂ ਲੈ ਆਇਆ ਸੀ। ਮੇਰੀ ਮਾਂ ਤੇ ਮੇਰੇ ਚਾਚੇ ਵਿਚ ਬੜਾ ਵਾਦ-ਵਿਵਾਦ ਚੱਲਿਆ ਸੀ। ਉਸ ਨੇ ਮੇਰੇ ਚਾਚੇ ਨੂੰ ਆਖਿਆ ਸੀ: 'ਟ੍ਰੈਵਰ ਨੂੰ ਮੇਰੇ ਕੋਲ ਇਥੇ ਹੀ ਰਹਿਣ ਦੇ। ਪੰਦਰਾਂ ਸਾਲਾਂ ਦਾ ਛੋਕਰਾਂ ਏ। ਮਕੈਨਿਕ ਬਣਨਾ ਚਾਹੁੰਦਾ ਏ। ਹੁਣ ਮੁਲਕ ਵੀ ਆਜ਼ਾਦ ਏ। ਪੀੜ੍ਹੀਆਂ ਤੋਂ ਚਿੱਟੇ ਆਦਮੀ ਦੀ ਗੁਲਾਮੀ ਦਾ ਤੌਕ ਗਲੋਂ ਲਾਹਿਆ ਏ। ਇੰਗਲੈਂਡ ਲਿਜਾ ਕੇ ਇਹਦੇ ਮੁੜ ਉਹੀ ਬੇੜੀਆਂ ਨਾ ਪਾ। ਆਜ਼ਾਦ ਫਿਜ਼ਾ ਵਿਚ ਪਲਣ ਦੇ ਏਹਨੂੰ। ਪਤੀ, ਭਾਈ, ਸੌਹਰਾ, ਬਾਪ...ਸਾਰੇ ਹੀ ਚਿੱਟੇ ਆਦਮੀ ਦੀ ਗੁਲਾਮੀ ਕਰਦੇ ਤੋਰ ਦਿੱਤੇ ਨੇ ਮੈਂ।'

ਟ੍ਰੈਵਰ ਦੀ ਗੱਲ ਤੋਂ ਉਹਦੀ ਮਾਂ ਮੈਨੂੰ ਬੜੀ ਜ਼ਹੀਣ ਤੇ ਗੈਰਤਮੰਦ ਔਰਤ ਜਾਪੀ ਸੀ। ਦਿਲਚਸਪੀ ਨਾਲ ਪੁਛਿੱਆ: 'ਫਿਰ ਤੇਰੇ ਚਾਚੇ ਕੋਲ ਕੀ ਜਵਾਬ ਰਹਿ ਗਿਆ ਸੀ?'

- ਮੇਰੇ ਬਾਪ ਦੀ ਮੌਤ ਤੋਂ ਬਾਦ ਮੇਰਾ ਚਾਚਾ ਸਾਡੇ 'ਤੇ ਬੜਾ ਮਿਹਰਬਾਨ ਰਿਹਾ ਸੀ। ਜਦੋਂ ਪਹਿਲੀ ਵਾਰ ਇੰਗਲੈਂਡ ਨੂੰ ਤੁਰਿਆ ਸੀ ਤਾਂ ਆਪਣਾ ਮਕਾਨ ਮੇਰੀ ਮਾਂ ਨੂੰ ਸੰਭਾਲਦਿਆਂ ਬੋਲਿਆ ਸੀ: 'ਮਕਾਨ ਦੀ ਦੇਖਭਾਲ ਕਰਦੇ ਰਹਿਣਾ ਤੇ ਇਹਦੇ ਕਿਰਾਏ ਦੇ ਪੈਸੇ ਤੁਸੀਂ ਹੀ ਖਾ ਪੀ ਲਿਆ ਕਰਨਾ।'...ਉਂਜ ਮੇਰੀ ਮਾਂ ਬੜੀ ਸੁਤੰਤਰ ਵਿਚਾਰਾਂ ਵਾਲੀ ਔਰਤ ਐ ਤੇ ਫੈਸਲੇ ਵੀ ਆਪ ਹੀ ਕਰਿਆ ਕਰਦੀ ਐ। ਫਿਰ ਵੀ ਮੇਰੇ ਚਾਚੇ ਦੀ ਗੱਲ ਨੂੰ ਬੜੀ ਮਹਤੱਤਾ ਦਿੰਦੀ ਐ। ਚਾਚੇ ਨੇ ਆਖਿਆ।

- ਪੂਜਨੀਕ ਭਾਬੀ! ਉਂਜ ਤਾਂ ਤੇਰੀ ਮਰਜ਼ੀ ਐ। ਟ੍ਰੈਵਰ ਤੇਰਾ ਮੁੰਡਾ ਐ। ਪਰ ਮੁਲਕ ਦੀ ਆਜ਼ਾਦੀ ਬਾਰੇ ਕੋਈ ਰੰਗੀਨ ਸੁਪਨੇ ਨਾ ਬਣਾਈਂ। ਇੱਥੇ ਕੁੱਝ ਨਹੀਂ ਬਦਲੇਗਾ। ਬੱਸ ਚਿੱਟੇ ਹਾਕਮ ਦੀ ਥਾਂ ਕਾਲਾ ਹਾਕਮ ਆ ਜਾਵੇਗਾ। ਪਹਿਲਾਂ ਉਹ ਤੇ ਉਹਦਾ ਕੋੜਮਾ ਰੱਜੇਗਾ। ਰੱਜਦਿਆ ਕਰਦਿਆਂ ਨੂੰ ਪੂਰੀ ਸਦੀ ਲੱਗ ਜਾਵੇਗੀ। ਨਾਲੇ ਅਮ੍ਰੀਕਣ ਦੈਂਤ ਆਪਣੇ ਮੁਲਕ ਨੂੰ ਆਪਣਾ ਪਿਛਲਾ-ਵਿਹੜਾ ਸਮਝਦਾ ਹੈ। ਲੋਕਾਂ ਦੀ ਸਰਕਾਰ ਨੂੰ ਉਹ ਕਮਿਊਨਿਜ਼ਮ ਦਾ ਹਊਆ ਕਰਾਰ ਦੇ ਸਾਰੀ ਏਡ ਬੰਦ ਕਰੇਗਾ, ਅੰਦਰੋਂ ਉਲਟਾਏਗਾ ਤੇ ਲੋੜ ਪੈਣ 'ਤੇ ਨੰਗਾ ਹਮਲਾ ਕਰਨ ਤੋਂ ਵੀ ਸੰਕੋਚ ਨਹੀਂ ਕਰੇਗਾ। ਅਮ੍ਰੀਕਾ ਇਥੇ ਆਪਣੀ ਕੱਠਪੁਤਲੀ ਸਰਕਾਰ ਹੀ ਬਰਦਾਸ਼ਤ ਕਰੇਗਾ ਤੇ ਉਸ ਸਰਕਾਰ ਵਿਚ ਸਮਗਲਰ ਤੇ ਅਮੀਰ ਹੋਰ ਵੀ ਅਮੀਰ ਹੋ ਜਾਣਗੇ ਤੇ ਗਰੀਬ ਹੋਰ ਗਰੀਬ। ਟ੍ਰੈਵਰ ਦਾ ਨੰਬਰ ਪਿਛਲਿਆਂ ਵਿਚ ਆਉਂਦਾ ਏ। ਸੋਚ ਲੈ।

- ਮੇਰੀ ਮਾਂ ਨੇ ਪੂਰੀਆਂ ਅੱਖਾਂ ਖੋਲ੍ਹ ਮੇਰੇ ਚਾਚੇ ਦੀ ਗੱਲ ਸੁਣੀ। ਮੈਂ ਆਪਣੀ ਮਾਂ ਦੀਆਂ ਅੱਖਾਂ ਵਲ ਵੇਖਦਾ ਰਿਹਾ। ਉਹ ਹੋਰ ਵੀ

ਫੈਲਦੀਆਂ ਗਈਆਂ। ਉਹਨਾਂ ਵਿਚ ਹੈਰਾਨੀ ਸੀ। ਅੰਤ ਵਿਚ ਕਹਿਣ ਲੱਗੀ: ਓਜ਼ਵਾਲਡ! ਤੂੰ ਬੜਾ ਸਿਆਣਾ ਆਦਮੀ ਏਂ। ਲੈ ਜਾ ਮੇਰੇ ਪੁੱਤ ਨੂੰ। ਜਦੋਂ ਉਮਰ ਗੁਜ਼ਾਰਨ ਜੋਗੀ ਪੂੰਜੀ ਹੋ ਜਾਵੇ, ਤਾਂ ਆਪਣੇ ਘਰ ਨੂੰ ਮੁੜ ਆਵੇ। ਜਾ ਟ੍ਰੇਵਰ, ਜਾ! ਗੌਡ ਬਲੈਸ ਯੂ, ਸਨ! ਕਦੀ ਨਾ ਭੁੱਲੀਂ ਤੇਰੇ ਵਡੇਰਿਆਂ ਦੀਆਂ ਕਬਰਾਂ ਏਥੇ ਨੇ।

ਬਰਫ ਥੰਮ੍ਹ ਗਈ ਸੀ ਪਰ ਬੱਦਲ ਇੰਜ ਘੁਲਿਆ ਤੇ ਚਿੱਟਾ-ਚਿੱਟਾ ਹੋਇਆ ਖਲੋਤਾ ਸੀ, ਜਿਵੇਂ ਬਰਫ ਦਾ ਜਵਾਲਾਮੁਖੀ ਹੋਵੇ। ਪਾਟ ਪਿਆ ਤਾਂ ਬਰਫ ਦੇ ਟਿੱਬੇ ਉਸਰ ਜਾਣਗੇ। ਫੁੱਟਪਾਥ ਕਿਨਾਰੇ ਸਿਆਲ ਦੇ ਝੰਬੇ ਦਰਖ਼ਤਾਂ ਦੀ ਹਰ ਟਾਹਣੀ 'ਤੇ ਬਰਫ ਦੇ ਮਖਿਆਲ ਲਮਕ ਰਹੇ ਸਨ। ਕੁਦਰਤ ਵੀ ਅਜੀਬ ਸ਼ੈਅ ਹੈ। ਸੋਚ ਭਾਵੇਂ ਨਾ ਸਕਦੀ ਹੋਵੇ ਪਰ ਉਸ ਦੇ ਹਰ ਸੁਭਾਵਕ ਅਮਲ ਵਿਚ ਕਲਾ ਹੁੰਦੀ ਹੈ। ਇਨਸਾਨ ਭਾਵੇਂ ਸਾਰੀ ਉਮਰ ਲਗਿਆ ਰਹੇ, ਦਰਖ਼ਤਾਂ ਉਤੇ ਇਸ ਤਰ੍ਹਾਂ ਬਰਫ ਨਹੀਂ ਲਟਕਾ ਸਕਦਾ। ਇਹ ਸੋਚਦਿਆਂ ਮੈਂ ਟ੍ਰੇਵਰ ਵਲ ਮੁੜਿਆ।

- ਫਿਰ ਚਾਚੇ ਕੋਲ ਆ ਕੇ ਕੀ ਕੀਤਾ ਤੂੰ?...

- ਮੈਂ ਮੋਟਰ ਮਕੈਨਿਕੀ ਦਾ ਕੰਮ ਸਿਖਿਆ, ਤਿੰਨ ਸਾਲ। ਇਹੀ ਸ਼ੌਕ ਸੀ ਤੇ ਮੈਂ ਬਹੁਤ ਵਧੀਆ ਮਕੈਨਿਕ ਬਣ ਗਿਆ।

ਟ੍ਰੇਵਰ ਦੀ ਗੱਲ ਸੁਣ ਮੈਂ ਖੁਸ਼ ਹੋਣ ਦੀ ਥਾਂ ਹੋਰ ਉਲਝ ਗਿਆ। ਇਸ ਮੁਲਕ ਵਿਚ ਤਾਂ ਦੋ ਕਰੋੜ ਦੇ ਕਰੀਬ ਗੱਡੀਆਂ ਹਨ ਪਰ ਇਹ ਮਾਮੂਲੀ ਪਲੰਬਰ ਬਣ ਆਪਣਾ ਕਮਾਲ ਹੁਨਰ ਕਿਉਂ ਗੰਵਾਈ ਜਾ ਰਿਹਾ ਹੈ।

- ਫਿਰ ਮੋਟਰ ਮਕੈਨਿਕ ਬਣ ਤਾਂ ਤੂੰ ਬਹੁਤ ਖੁਸ਼ ਹੋਵੇਂਗਾ, ਨਹੀਂ?...ਮੈਂ ਪੁੱਛਿਆ।

ਟ੍ਰੇਵਰ ਹੱਸਿਆ ਤੇ ਆਖਣ ਲੱਗਿਆ, 'ਕਾਲੇ ਆਦਮੀ ਨੂੰ ਸਕਿਲਡ ਜੌਬ ਮਿਲਣੀ ਕੋਈ ਖੇਲ੍ਹ ਨਹੀਂ ਐ। ਬਹੁਤ ਧੱਕੇ ਖਾਣ ਤੋਂ ਬਾਦ ਇਕ ਥਾਂ ਕੰਮ ਤਾਂ ਮਿਲ ਗਿਆ ਪਰ ਉਥੇ ਵੀ ਮੇਰਾ ਜੀਣਾ ਦੁੱਭਰ ਕਰ ਦਿੱਤਾ। ਮੈਥੋਂ ਭਾਰਾ ਤੇ ਅਨਸਕਿਲਡ ਕੰਮ ਕਰਵਾਉਂਦੇ ਸਨ। ਸਾਥੀ ਗੋਰੇ ਮਕੈਨਿਕ ਤਰ੍ਹਾਂ ਤਰ੍ਹਾਂ ਦੇ ਬੇਇਜ਼ਤੀ ਭਰੇ ਅਵਾਜ਼ੇ ਕਸਦੇ ਰਹਿੰਦੇ ਸਨ। ਇਕ ਦਿਨ ਜਦੋਂ ਕੰਮ ਤੋਂ ਵਿਹਲੇ ਹੋ ਅਸੀਂ ਸ਼ਾਵਰ ਲੈਣ ਲੱਗੇ ਤਾਂ ਇਕ ਗੋਰਾ ਮੁੰਡਾ ਘੜੀ ਘੜੀ ਮੈਨੂੰ ਪਿਛਲੇ ਪਾਸਿਉਂ ਵੇਖਣ ਲਈ ਦੌੜੇ। ਪੁੱਛਿਆ ਤਾਂ ਪੁੱਛਣ ਲੱਗਿਆ: ਤੇਰੀ ਪੂਛ ਕਿੱਥੇ ਏ?...ਮੈਨੂੰ ਅੰਤਾਂ ਦਾ ਕਹਿਰ ਚੜ੍ਹਿਆ ਕਿ ਇਹ ਸਾਲੇ ਬਾਸਟਰਡ ਸਾਨੂੰ ਹਾਲੀਂ ਵੀ ਜਾਨਵਰ ਹੀ ਸਮਝਦੇ ਨੇ। ਮੈਂ ਉਹਦੇ ਵੱਟ ਕੇ ਮੁੱਕਾ ਮਾਰਿਆ। ਉਹ ਕੰਧ ਨਾਲ ਜਾ ਵੱਜਿਆ। ਮੈਂ ਬਾਹੋਂ ਧੂਹ ਲਿਆਂਦਾ ਤੇ ਆਖਿਆ: ਹਰਾਮਜ਼ਾਦੇ ਚਿੱਟੇ ਬਾਂਦਰ, ਵੇਖ! ਮੇਰੀ ਪੂਛ ਪਿੱਛੇ ਨਹੀਂ ਅੱਗੇ ਐ।

- ਫਿਰ?...ਮੈਂ ਬੜੀ ਤੀਬਰਤਾ ਨਾਲ ਟੋਕਿਆ। ਗੈਰਤਮੰਦ ਆਦਮੀ ਦੇ ਅਮਲ ਨੇ ਮੈਨੂੰ ਉਤੇਜਿਤ ਕਰ ਦਿੱਤਾ ਸੀ।

- ਮੈਨੂੰ ਛੁੱਟੀ ਹੋ ਗਈ ਤੇ ਸੱਚ ਜਾਣੀ ਉਦੋਂ ਜਦੋਂ ਮੈਂ ਮੁੜ ਬੇਕਾਰ ਬਣਿਆ ਸੜਕ 'ਤੇ ਤੁਰਿਆ ਜਾ ਰਿਹਾ ਸਾਂ ਤਾਂ ਮੇਰੀ ਧੌਣ ਗਿੱਠ ਉਚੀ ਹੋ ਗਈ। ਮੈਨੂੰ ਆਪਣੇ ਅਮਲ 'ਤੇ ਬੜਾ ਫ਼ਖ਼ਰ ਹੋਇਆ। ਮੇਰੇ ਨਾਲ ਇੰਜ ਹੀ ਹੁੰਦੈ। ਜੇ ਮੈਂ ਹਾਲਾਤ ਨਾਲ ਸਮਝੌਤਾ ਕਰ ਲਵਾਂ ਤਾਂ ਅੰਦਰੋ ਜਲਦਾ ਰਹਿਨਾ ਤੇ ਮੇਰਾ ਸਿਰ ਦੁਖਣ ਲਗਦੈ। ਹੁਣ ਟ੍ਰੇਵਰ ਦੀਆਂ ਅੱਖਾਂ ਸੰਤੁਸ਼ਟਤਾ ਨਾਲ ਚਮਕ ਰਹੀਆਂ ਸਨ ਤੇ ਉਹ ਮੇਰੇ ਵਲ ਤਕਦਾ ਰਿਹਾ।

- ਤੇਰੀ ਚਾਚੀ ਤੇਰੇ ਨਾਲ ਕਿਹੋ ਜਿਹਾ ਸਲੂਕ ਕਰਦੀ ਸੀ?

- ਮਾਂ ਵਰਗਾ ਸਲੂਕ ਤਾਂ ਸਿਰਫ ਮਾਂ ਹੀ ਕਰ ਸਕਦੀ ਐ। ਉਂਜ ਮੇਰੀ ਚਾਚੀ ਵੀ ਚੰਗਾ ਹੀ ਸਲੂਕ ਕਰਦੀ ਸੀ। ਇਸ ਦਾ ਇਕ ਕਾਰਣ ਤਾਂ ਇਹੀ ਸੀ ਕਿ ਮੈਂ ਆਮ ਵੈਸਟ ਇੰਡੀਅਨ ਮੁੰਡਿਆਂ ਵਾਂਗ ਬਾਹਰ ਨਹੀਂ ਸੀ ਫਿਰਦਾ ਰਹਿੰਦਾ ਹਰ ਵੇਲੇ, ਤੇ ਚਾਚੀ ਨਾਲ ਕਿਚਨ ਵਿਚ ਬਹੁਤ ਕੰਮ ਕਰਵਾਉਂਦਾ ਸਾਂ। ਪਰ ਵੱਡਾ ਕਾਰਣ ਸਾਡੀਆਂ ਔਰਤਾਂ ਦਾ ਨੀਗਰੋ ਕਿਰਦਾਰ ਐ। ਸਾਡੀਆਂ ਔਰਤਾਂ ਨੇ ਪੀੜ੍ਹੀ-ਦਰ-ਪੀੜ੍ਹੀ ਚਿੱਟੇ ਆਦਮੀ ਹੱਥੋਂ ਆਪਣੀ ਮਰਦ ਜ਼ਾਤ ਦੀ ਨਸਲਕੁਸ਼ੀ ਹੁੰਦੀ ਵੇਖੀ ਐ। ਨਤੀਜੇ ਵਜੋਂ, ਉਹ ਬੱਚਿਆਂ ਪ੍ਰਤੀ ਬਹੁਤ ਹੀ ਮਿਹਰਬਾਨ ਹੁੰਦੀਆਂ ਨੇ ਭਾਵੇਂ ਉਹ ਬੱਚੇ ਚਿੱਟੇ ਆਦਮੀ ਦੀ ਔਲਾਦ ਹੀ ਕਿਉਂ ਨਾ ਹੋਣ? ਤੂੰ ਕਦੀ ਨੀਗਰੋ ਬੇਬੀ ਮਾਈਂਡਰ ਨੂੰ ਵੇਖੀਂ, ਬੱਚਿਆਂ ਨੂੰ ਏਨਾ ਪਿਆਰ ਕਰਦੀਆਂ ਨੇ ਕਿ ਉਹ ਇਸ ਮੁਲਕ ਦੀਆਂ ਸਭ ਤੋਂ ਉੱਤਮ ਬੇਬੀ ਮਾਈਂਡਰਾਂ ਨੇ।

ਟ੍ਰੇਵਰ ਦੀ ਗੱਲ ਨਾਲ ਮੇਰੇ ਸਾਹਵੇਂ ਇਹ ਰਾਜ਼ ਖੁਲ੍ਹਿਆ ਕਿ ਨੀਗਰੋ ਔਰਤ ਕਿਸੇ ਵੀ ਰੰਗ ਦੇ ਬੱਚੇ 'ਤੇ ਆਪਣੀ ਜਾਨ ਵਾਰ ਸਕਦੀ ਹੈ। ਉਹ ਤਾਂ ਮਰੀਅਮ ਦਾ ਰੂਪ ਹੈ। ਪਰ ਇਹਨਾਂ ਨੀਗਰੋ ਮਾਵਾਂ ਦੇ ਪੁੱਤਾਂ ਨੇ ਆਪਣੀਆਂ ਮਾਵਾਂ ਤੋਂ ਕੀ ਲਿਆ, ਵਿਰਸੇ ਵਿਚ? ਟ੍ਰੇਵਰ ਨੂੰ ਪੁਛਿੱਆ ਤਾਂ ਆਖਣ ਲਗਿੱਆ।

- ਅਸੀਂ ਨੀਗਰੋ ਲੋਕ ਕਦੀ ਟੈਰੋਰਿਸਟ ਨਹੀਂ ਬਣ ਸਕਦੇ। ਅਸੀਂ ਕਦੀ ਜਹਾਜ਼ ਵਿਚ ਬੰਬ ਨਹੀਂ ਰਖ ਸਕਦੇ। ਵੈਸਟ ਇੰਡੀਜ਼ ਵਿਚ ਡਰੱਗ-ਸਮਗਲਿੰਗ ਕਰਦੇ ਆਂ, ਜਿਹੜੀ ਸਾਨੂੰ ਚਿੱਟੇ ਆਦਮੀ ਨੇ ਸਿਖਾਈ ਐ। ਇਥੇ ਵੀ ਸਾਡੇ ਨੌਜਵਾਨ ਅਜਿਹਾ ਕੁੱਝ ਜਾਂ ਨਿੱਕੀਆਂ ਮੋਟੀਆਂ ਖੋਹਾਂ ਕਰਦੇ ਨੇ ਕਿਉਂਕਿ ਉਹਨਾਂ ਨਾਲ ਪੈਰ ਪੈਰ 'ਤੇ ਨਸਲੀ ਵਿਤਕਰਾ ਹੁੰਦੈ, ਕੰਮ ਨਹੀਂ ਮਿਲਦੇ, ਕੋਈ ਉਦੇਸ਼ ਨਹੀਂ, ਕੋਈ ਭਵਿੱਖ ਨਹੀਂ, ਕੋਈ ਸੁਪਨਾ ਨਹੀਂ। ਪਰ ਅਸੀਂ ਆਤੰਕਵਾਦੀ ਨਹੀਂ ਬਣ ਸਕਦੇ। ਜਿਹੜਾ ਸਾਨੂੰ ਕੁੱਝ ਨਹੀਂ ਕਹਿੰਦਾ, ਉਹਨੂੰ ਕੁੱਝ ਨਹੀਂ ਕਹਿੰਦੇ।

- ਪਰ ਜਿਹੜਾ ਆਖੇ...ਮੈਂ ਐਵੇਂ ਮਜ਼ਾਕ ਜਿਹੇ ਨਾਲ ਪੁੱਛ ਗਿਆ।

- ਉਹਨੂੰ ਲਲਕਾਰਾ ਮਾਰ ਕੇ ਮਾਰਦੇ ਆਂ। ...ਆਖਦਿਆਂ ਟ੍ਰੇਵਰ ਦੀਆਂ ਅੱਖਾਂ ਲਾਲ ਹੋ ਗਈਆਂ।

- ਸਾਡਾ ਪੰਜਾਬੀਆਂ ਦਾ ਵੀ ਇਹੀ ਕਿਰਦਾਰ ਐ। ਇਸ ਨਾਤੇ ਤੁਸੀਂ ਸਾਡੇ ਭਰਾ ਹੋ। ...ਮੈਂ ਆਖਿਆ।

ਫਿਰ ਟ੍ਰੇਵਰ ਨੇ ਸਾਡੇ ਸਿਟਿੰਗ-ਰੂਮ ਦਾ ਜਾਇਜ਼ਾ ਲਿਆ ਤੇ ਆਖਿਆ, 'ਤੁਹਾਡਾ ਘਰ ਬਹੁਤ ਸੋਹਣੈ, ਇਲਾਕਾ ਬੜਾ ਖੁੱਲ੍ਹੈ ਤੇ ਕਿੰਨੀ ਸ਼ਾਂਤੀ ਐ ਇਥੇ। ਮੇਰੀ ਪਤਨੀ ਯੂਰਪੀਨ ਐ, ਸਪੇਨੀ। ਉਹ ਅਜਿਹੇ ਹੀ ਇਲਾਕੇ ਵਿਚ ਰਹਿਣਾ ਚਾਹੁੰਦੀ ਐ ਤੇ ਮੈਂ ਉਸ ਨੂੰ ਇਹੋ ਜਿਹਾ ਘਰ ਲੈ ਕੇ ਵੀ ਦਿੱਤਾ ਸੀ...'

ਇੰਜ ਆਖ ਉਹ ਇੱਕਦਮ ਚੁੱਪ ਹੋ ਗਿਆ ਤੇ ਮੈਂ ਉਹਦੇ ਹਾਵਭਾਵਾਂ ਨੂੰ ਨਾ ਸਮਝਦਿਆਂ ਪੁੱਛਿਆ: ਫਿਰ ਕਿੱਥੇ ਗਿਆ ਉਹ ਘਰ? ਫਿਰ ਤੂੰ ਇਸ ਸ਼ਹਿਰ ਦੇ ਸਭ ਤੋਂ ਮਾੜੇ ਆਖੇ ਜਾਂਦੇ ਇਲਾਕੇ 'ਚ ਕਿਉਂ ਰਹਿਣ ਲਗ ਪਿਆ?

- ਗੁਆਂਢੀ ਚਿੱਟਿਆਂ ਦੇ ਢਿੱਡ ਪੀੜ ਹੋਣ ਲੱਗ ਪਈ। ਮੇਰੀ ਪਤਨੀ ਨੇ ਉਹਨਾਂ ਵਲ ਦੋਸਤੀ ਦਾ ਹੱਥ ਵਧਾਇਆ। ਪਰ ਉਹ ਆਪਣੀ ਪੱਥਰ-ਚੁੱਪ ਨਾਲ ਨਫ਼ਰਤ ਹੀ ਪਰਗਟ ਕਰਦੇ ਰਹੇ। ਚੁੱਪ ਦੀ ਨਫ਼ਰਤ ਬਹੁਤ ਕੌੜੀ ਹੁੰਦੀ ਐ, ਦੋਸਤ। ਇਨਸਾਨ ਬੋਲੇ, ਦਲੀਲਬਾਜ਼ੀ ਕਰੇ, ਲੜੇ। ਪਰ ਚਿੱਟੇ ਆਦਮੀ ਜਾਣੀ ਅੰਗ੍ਰੇਜ਼ ਦੇ ਕਿਰਦਾਰ ਨੂੰ ਤੁਸੀਂ ਸਮਝ ਹੀ ਨਹੀਂ ਸਕਦੇ। ਤਾਰੀਖ਼ ਨੇ ਇਸ ਕੌਮ ਨੂੰ ਬੋਲਣਾ ਨਹੀਂ ਸਿਖਾਇਆ, ਅਮਲ ਕਰਨਾ ਸਿਖਾਇਐ। ਮੈਨੂੰ ਇੱਥੇ

ਰਹਿੰਦਿਆਂ ਪੱਚੀ ਸਾਲ ਹੋ ਗਏ ਨੇ, ਪਰ ਅਜੇ ਮੈਂ ਇਸ ਕੌਮ ਦੀ ਏ ਬੀ ਸੀ ਵੀ ਨਹੀਂ ਸਮਝ ਸਕਿਆ।

- ਫਿਰ ਕੀ ਹੋਇਆ?...ਮੈਂ ਟ੍ਰੇਵਰ ਨੂੰ ਅਸਲੀ ਗੱਲ ਵਲ ਮੋੜਨਾ ਚਾਹਿਆ।

- ਗੁਆਂਢੀ ਸ਼ਰਾਰਤਾਂ 'ਤੇ ਉਤਰ ਆਏ। ਸ਼ਿਕਾਇਤਾਂ ਕਰਨ ਲੱਗੇ ਕਿ ਇਹ ਕਾਲਾ ਬੰਦਾ ਵੇਲੇ-ਕੁਵੇਲੇ ਟ੍ਰਕ ਲੈ ਕੇ ਆਉਂਦੈ ਤੇ ਸਾਡੀ ਨੀਂਦ ਖ਼ਰਾਬ ਹੁੰਦੀ ਐ। ਬੜੀ ਰਾਤ ਤੀਕ ਆਪਾਣੇ ਘਰ ਦੇ ਅੰਦਰ ਠੋਕਾ-ਠਾਕੀ ਕਰਦਾ ਰਹਿੰਦੈ। ਗੁਆਂਢੀ ਗੋਰਾ ਕੁੱਝ ਜ਼ਿਆਦਾ ਹੀ ਹਰਾਮੀ ਸੀ। ਜਦੋਂ ਹਵਾ ਦਾ ਰੁਖ ਸਾਡੇ ਵਲ ਹੁੰਦਾ ਸੀ ਤਾਂ ਆਪਣੇ ਗਾਰਡਨ ਵਿਚ ਘਾਹ ਜਾਲਣ ਲਗ ਜਾਂਦਾ ਸੀ ਤੇ ਮੇਰੀ ਪਤਨੀ ਦੇ ਸੁੱਕਣੇ ਪਾਏ ਕਪੜੇ ਕਾਲੇ ਹੋ ਜਾਂਦੇ ਸਨ। ਮੈਂ ਉਹਨੂੰ ਇੱਕ ਦੋ ਵਾਰ ਬੇਨਤੀ ਵੀ ਕੀਤੀ ਪਰ ਉਹ ਅੱਗੋ ਬੜੀ ਗੁਸਤਾਖ਼ੀ ਨਾਲ ਆਖਣ ਲੱਗਿਆ: ਮੈਂ ਆਪਣੀ ਪ੍ਰਾਪਰਟੀ ਵਿਚ ਜੋ ਚਾਹੇ ਕਰ ਸਕਦਾਂ।

- ਇਥੇ ਹੀ ਬੱਸ ਨਹੀਂ। ਉਹਨੇ ਇਕ ਹੋਰ ਕੌਤਕ ਕੀਤਾ: ਜਿਹੜੇ ਕਮਰੇ ਵਿਚ ਸਾਡਾ ਛੋਟਾ ਬੱਚਾ ਸੌਂਦਾ ਹੁੰਦਾ ਸੀ, ਉਹਦੀ ਕੰਧ ਉਸ ਗੋਰੇ ਦੇ ਘਰ ਨਾਲ ਸਾਂਝੀ ਸੀ। ਉਹ ਆਪਣੀ ਕੰਧ ਦੇ ਨਾਲ ਬੱਚੇ ਦੇ ਬੈੱਡਰੂਮ ਵਲ ਮੂੰਹ ਕਰਕੇ ਪੂਰੀ ਉੱਚੀ ਅਵਾਜ਼ ਵਿਚ ਸਪੀਕਰ ਲਾ ਦਿੰਦਾ ਅਤੇ ਬੱਚਾ ਡਰ ਕੇ ਚੀਕਾਂ ਮਾਰਨ ਲਗ ਜਾਂਦਾ, ਉਸ ਨੂੰ ਬੁਖ਼ਾਰ ਚੜ੍ਹ ਜਾਂਦਾ ਤੇ ਮੇਰੀ ਪਤਨੀ ਕੰਮ 'ਤੇ ਨਾ ਜਾ ਸਕਦੀ। ਮੈਂ ਉਸ ਗੋਰੇ ਨੂੰ ਫਿਰ ਚਿਤਾਵਨੀ ਦਿੱਤੀ, ਪੁਲਸ ਸੱਦੀ ਜਿਹੜੀ ਇਹ ਕਹਿ ਕੇ ਚਲੀ ਗਈ ਕਿ ਜਿੰਨੀ ਦੇਰ ਕੋਈ ਸੱਟ-ਫੇਟ ਨਹੀਂ ਲਗਦੀ ਅਸੀਂ ਕੁੱਝ ਨਹੀਂ ਕਰ ਸਕਦੇ। ਮੈਂ ਸੋਚਿਆ ਕਿ ਠੀਕ ਸੱਟ-ਫੇਟ ਵਾਲਾ ਕੰਮ ਆਪਾਂ ਹੀ ਕਰ ਦਿੰਦੇ ਆਂ। ਗਾਰਡਨ ਵਿਚ ਹੀ ਜਾ ਢਾਹਿਆ ਬਾਸਟਰਡ ਨੂੰ। ਗੁੱਝੀ ਮਾਰ ਮਾਰੀ। ਹਰਾਮੀ ਦਾ ਪਿਸ਼ਾਬ ਨਿਕਲ ਗਿਆ। ਮੈਂ ਇਹ ਵੀ ਆਖ ਦਿੱਤਾ ਕਿ ਜੇ ਪੁਲਸ ਸੱਦੀ ਤਾਂ ਜਾਨੋ ਮਾਰ ਦਿਆਂਗਾ...

ਮੈਂ ਟ੍ਰੇਵਰ ਵਲ ਤਕਿੱਆ। ਗੋਰੇ ਨੂੰ ਮਾਰ-ਕੁੱਟ ਕਰਨ ਦੀ ਤਸੱਲੀ ਉਹਦੇ ਚਿਹਰੇ 'ਤੇ ਨਹੀਂ ਸੀ ਵਿਖਾਈ ਦੇ ਰਹੀ। ਮੈਂ ਅੰਤਵਾਰਾ ਲੈਣ ਲਈ ਪੁੱਛਿਆ: ਫਿਰ ਤਾਂ ਸਾਰੇ ਠੀਕ ਹੋ ਗਏ ਹੋਣਗੇ?

ਉਹ ਇੰਨਾ ਉਦਾਸ ਹੋ ਗਿਆ ਜਿਵੇਂ ਕੋਈ ਖ਼ਰਬੂਜ਼ਿਆਂ ਦੇ ਉਜੜੇ ਹੋਏ ਵਾੜੇ ਦੀ ਵੱਟ 'ਤੇ ਬੈਠਾ ਕਚਰੇ ਦੀ ਫਾੜੀ ਬੁੱਕ ਰਿਹਾ ਹੋਵੇ।

- ਫਿਰ ਇਕ ਹੋਰ ਭਾਣਾ ਬੀਤ ਗਿਆ। ਮੈਂ ਤੇ ਮੇਰੀ ਪਤਨੀ ਥੋੜ੍ਹੇ ਸਮੇਂ ਲਈ ਬਾਹਰ ਜਾਣ ਲਈ ਦੋਵੇਂ ਛੋਟੇ ਬੱਚਿਆਂ ਨੂੰ ਤਾਂ ਨਾਲ ਲੈ ਗਏ, ਪਰ ਪੰਜ-ਛੇ ਸਾਲ ਦੇ ਵੱਡੇ ਨੂੰ ਟੈਲੀਵਿਜਨ ਅੱਗੇ ਬਿਠਾ ਗਏ। ਸਾਡੀ ਗੈਰਹਾਜ਼ਰੀ ਵਿਚ ਗੋਰੇ ਛੋਕਰਿਆਂ ਨੇ ਅੱਗ ਲਾ ਦਿੱਤੀ। ਪਿਛਲੀ ਗਲੀ ਵਿਚ ਰਹਿੰਦੀ ਕਿਸੇ ਬੁੱਢੀ ਗੋਰੀ ਨੇ ਪੁਲਸ ਨੂੰ ਫੋਨ ਕੀਤਾ। ਜਦੋਂ ਅਸੀਂ ਘਰ ਪਰਤੇ ਤਾਂ ਫਾਇਰ ਬਰਗੇਡ ਅੱਗ ਬੁਝਾ ਚੁਕਿੱਆ ਸੀ ਤੇ ਸਾਡਾ ਝੁਲਸਿਆ ਬੱਚਾ ਹਸਪਤਾਲ ਜਾ ਚੁਕਿੱਆ ਸੀ...

- ਮੁੰਡਾ ਤਾਂ ਬਚ ਗਿਆ, ਪਰ ਉਹਦਾ ਚਿਹਰਾ ਹਮੇਸ਼ਾ ਲਈ ਬਦਸੂਰਤ ਹੋ ਗਿਆ। ਉਹ ਮੇਰਾ ਬਹੁਤ ਹੀ ਜ਼ਹੀਨ ਤੇ ਚੰਚਲ ਬੱਚਾ ਸੀ, ਪਰ ਚਿਹਰਾ ਖ਼ਰਾਬ ਹੋਣ ਤੋਂ ਬਾਦ ਉਹ ਹੀਣਭਾਵ ਨਾਲ ਨਿਘਰਦਾ ਹੀ ਚਲਿਆ ਗਿਆ। ਉਹਦੇ ਅੰਦਰ ਕੋਈ ਸਵੈ-ਵਿਸ਼ਵਾਸ ਹੀ ਨਹੀਂ ਰਿਹਾ। ਬਹੁਤਾ ਹੀ ਭਲਾਮਾਣਸ ਜਿਹਾ ਬਣ ਗਿਐ।

- ਉਹਦੀ ਪਲਾਸਟਿਕ ਸਰਜਰੀ ਕਰਵਾਉਣੀ ਸੀ।...ਮੈਂ ਜਿਵੇਂ ਉਹਨੂੰ ਅਕਲ ਦੇਣੀ ਚਾਹੀ।

- ਪਲਾਸਟਿਕ ਸਰਜਰੀ ਅਮੀਰ ਲੋਕਾਂ ਦਾ ਸ਼ੁਗਲ ਐ। ਡਾਕਟਰ ਕਹਿਣ ਲਗਿਆ: ਸਾਡਾ ਕੰਮ ਇਸ ਨੂੰ ਬਚਾਉਣਾ ਹੈ, ਖ਼ੂਬਸੂਰਤ ਬਣਾਉਣਾ ਨਹੀਂ।

ਬਾਹਰ ਤੇਜ਼ ਹਵਾ ਦੇ ਬੁੱਲੇ ਨੇ ਪੋਲੀ-ਪੋਲੀ ਬਰਫ ਇੰਜ ਉਡਾਈ ਜਿਵੇਂ ਟਿੱਬਿਆਂ ਤੋਂ ਰੇਤਾ ਉਡਣ ਲਗਦਾ ਹੈ। ਮੇਰੇ ਸਾਹਵੇਂ ਟ੍ਰੇਵਰ ਇੰਜ ਬੁਝਿਆ ਬੈਠਾ ਸੀ ਜਿਵੇਂ ਦੀਵੇ ਵਿਚੋਂ ਤੇਲ ਮੁੱਕ ਗਿਆ ਹੋਵੇ, ਜਾਂ ਉਹਦਾ ਬੱਚਾ ਹੁਣੇ-ਹੁਣੇ ਝੁਲਸਿਆ ਹੋਵੇ।

- ਅੱਗ ਲਾਉਣ ਵਾਲੇ ਫੜੇ ਗਏ ਫਿਰ?...ਮੈਂ ਪੁੱਛਿਆ।

ਟ੍ਰੇਵਰ ਇਕਦਮ ਹੱਸਿਆ ਤੇ ਆਖਣ ਲੱਗਿਆ: 'ਕਾਲੇ ਆਦਮੀ ਦੇ ਘਰ ਨੂੰ ਅੱਗ ਲਾਈ ਗਈ ਹੋਵੇ ਤੇ ਪੁਲਸ ਕੇਸ ਬਣਾ ਦੇਵੇ? ਇਹ ਕਦੀ ਘੱਟ ਹੀ ਹੋਇਆ ਕਰਦੈ। ਸ਼ੁਰੂ ਵਿਚ ਜਦੋਂ ਕਾਲੇ ਲੋਕ ਇੱਥੇ ਆਏ ਸਨ ਤਾਂ ਇੱਕ ਵਾਰ ਕਿਸੇ ਚਿੱਟੇ ਆਦਮੀ ਦੇ ਕੁੱਤੇ ਨੇ ਇਕ ਕਾਲੇ ਆਦਮੀ ਨੂੰ ਵੱਢ ਖਾਧਾ। ਪੁਲਸ ਕੇਸ ਬਣਾਉਣ ਲੱਗੀ ਤਾਂ ਚਿੱਟਾ ਆਦਮੀ ਸਹਿਜ-ਭਾਅ ਆਖਣ ਲਗਿੱਆ: ਤੁਹਾਡਾ ਦਿਮਾਗ ਤਾਂ ਠੀਕ ਏ। ਕਾਲੇ ਆਦਮੀ ਨੂੰ ਵੱਢਣ ਕਰਕੇ ਮੇਰੇ ਕੁੱਤੇ ਨੂੰ ਬੁਰਾ-ਭਲਾ ਆਖਦੇ ਹੋ! ਸਾਡੇ ਬਜ਼ੁਰਗ ਤਾਂ ਕਾਲੇ ਆਦਮੀ ਦਾ ਮਾਸ ਆਪਣੇ ਕੁੱਤਿਆਂ ਨੂੰ ਖੁਆਇਆ ਕਰਦੇ ਸਨ।...ਪੁਲਸ ਨੇ ਮੈਨੂੰ ਆਖਿਆ ਕਿ ਕੋਈ ਸਬੂਤ ਨਹੀਂ ਕਿਸੇ ਨੇ ਘਰ ਨੂੰ ਅੱਗ ਲਾਈ ਹੋਵੇ। ਕੇਸ ਤਾਂ ਗੈਰ-ਜ਼ਿੰਮੇਵਾਰ ਮਾਪਿਆਂ 'ਤੇ ਬਣਨਾ ਚਾਹੀਦੈ ਜਿਹੜੇ ਏਡੇ ਛੋਟੇ ਬੱਚੇ ਨੂੰ ਘਰ ਅੰਦਰ ਤਾੜ ਬਾਹਰ ਮੌਜਾਂ ਕਰਦੇ ਫਿਰਦੇ ਹਨ।'

ਮੇਰੇ ਮਨ ਵਿਚ ਇਕਾਇਕ ਵਿਚਾਰ ਆਇਆ ਕਿ ਟ੍ਰੇਵਰ ਦਾ ਮਨ ਹੋਰ ਨਾ ਦੁਖਾਇਆ ਜਾਵੇ। ਇਸ ਮੁਲਕ ਵਿਚ ਮਨ ਨੂੰ ਹੋਰ ਪਾਸੇ ਲਾਉਣ ਲਈ ਮੌਸਮ ਦੀ ਗੱਲ ਕੀਤੀ ਜਾਂਦੀ ਹੈ। ਪਰ ਮੌਸਮ ਤਾਂ ਖ਼ੁਸ਼ਵਾਰ ਹੀ ਨਹੀਂ ਸੀ। ਇਸ ਲਈ ਮੈਂ ਚਾਹ ਬਣਾਉਣ ਚਲਿਆ ਗਿਆ। ਚਾਹ ਦਾ ਕੱਪ ਫੜਾ ਮੈਂ ਕੋਈ ਹਲਕੀ-ਫੁਲਕੀ ਗੱਲ ਛੋਹਣ ਹੀ ਲਗਿੱਆ ਸਾਂ ਕਿ ਟ੍ਰੇਵਰ ਨੇ ਪਹਿਲਾਂ ਹੀ ਲੜੀ ਜੋੜ ਦਿੱਤੀ।

- ਬੱਸ ਸਰ! ਮੇਰਾ ਮਨ ਬੁਝ ਗਿਆ। ਪਤਨੀ ਤੇ ਬਚਿੱਆਂ ਨੂੰ ਛੱਡਿਆ ਆਪਣੀ ਸੱਸ ਕੋਲ ਤੇ ਆਪ ਘਰ ਤੇ ਟ੍ਰਕ ਵੇਚ ਸਾਰੇ ਪੈਸੇ ਲੈ ਆਪਣੇ ਦੇਸ਼ ਜਮੇਕਾ ਚਲਿਆ ਗਿਆ। ਜ਼ਮੀਨ ਲੈ ਕੇ ਆਪ ਦਿਨ-ਰਾਤ ਮਿਹਨਤ ਕਰਕੇ ਬਹੁਤ ਸੋਹਣਾ ਘਰ ਬਣਾਇਆ। ਬਹੁਤ ਹੀ ਚਾਅ ਨਾਲ ਘਰ ਵਾਲੀ ਤੇ ਬੱਚਿਆਂ ਨੂੰ ਸੱਦਿਆ। ਸਮੁੰਦਰ ਦਾ ਕੰਢਾ, ਪਾਮ ਤੇ ਨਾਰੀਅਲ ਦੇ ਝੁੰਡ ਤੇ ਮੇਰੇ ਲੋਕ ਜਿਹੜੇ ਇਕ ਕਬੀਲੇ ਵਾਂਗ ਮੇਰੇ ਦੁਆਲੇ ਝੁਰਮਟ ਪਾਈ ਰਖਦੇ ਸਨ। ਪਤਨੀ ਭਾਵੇਂ ਸਪੇਨੀ ਨਸਲ ਦੀ ਸੀ, ਪਰ ਆਂਢੀਆਂ-ਗੁਆਂਢੀਆਂ ਨੇ ਉਹਨੂੰ ਹੱਥਾਂ 'ਤੇ ਚੁੱਕ ਲਿਆ। ਮੇਰੀ ਮਾਂ ਦਾ ਚਾਅ ਤਾਂ ਮਿਆਉਂਦਾ ਨਹੀਂ ਸੀ।...ਟ੍ਰੇਵਰ, ਚੰਗਾ ਕੀਤਾ ਪੁੱਤ, ਆਪਣੇ ਘਰ ਮੁੜ ਆਇਆ। ਚਿੱਟੇ ਆਦਮੀ ਦੀ ਗੁਲਾਮੀ ਨਹੀਂ ਕਰਨੀ ਚਾਹੀਦੀ। ਬਿਗਾਨੀ ਪੂਰੀ ਨਾਲੋਂ ਘਰ ਦੀ ਅੱਧੀ ਹੀ ਚੰਗੀ ਹੁੰਦੀ ਐ। ਇੱਥੇ ਰਹਿ। ਹਾਲੀਂ ਤੂੰ ਜਵਾਨ ਐਂ। ਆਪਣੇ ਮੁਲਕ ਨੂੰ ਟਿਕਾਣਾ ਬਣਾ।

- ਮਾਂ ਦੀ ਭਾਵਨਾ ਬਹੁਤ ਠੀਕ ਸੀ। ਮਾਂ ਦੀ ਭਾਵਨਾ ਗਲਤ ਹੋ ਹੀ ਨਹੀਂ ਸਕਦੀ। ਪਰ ਸਰ, ਅਸੀਂ ਬੜੇ ਸਾਦੇ ਤੇ ਜਜ਼ਬਾਤੀ ਲੋਕ ਆਂ। ਇਹੋ ਜਿਹੇ ਹੀ ਸਾਡੇ ਬਜ਼ੁਰਗ ਸਨ, ਤਦੇ ਹੀ ਚਿੱਟੇ ਆਦਮੀ ਦੀਆਂ ਗੱਲਾਂ ਵਿਚ ਆ ਗਏ। ਜ਼ਿੰਦਗੀ ਹੁਣ ਏਡੀ ਸਾਦੀ ਤੇ ਭਾਵੁਕ ਕਿੱਥੇ ਰਹਿ ਗਈ ਸੀ? ਮੈਨਲੇ ਦੀ ਸਰਕਾਰ ਬਣੀ ਤੇ ਉਸ ਨੇ ਅਮ੍ਰੀਕਣ ਸਾਮਰਾਜ ਦੇ ਚੁੰਗਲ ਵਿੱਚੋਂ ਨਿਕਲ ਆਪਣੇ ਪੈਰਾਂ 'ਤੇ ਖਲੋਣਾ ਚਾਹਿਆ ਤਾਂ ਅਮ੍ਰੀਕਾ ਨੇ ਸਾਡਾ ਸ਼ਿਕੰਜਾ ਕਸ ਦਿੱਤਾ। ਇਨਫਲੇਸ਼ਨ ਅਸਮਾਨੀ ਜਾ ਚੜ੍ਹੀ। ਮੇਰੇ ਘਰ ਦਾ ਮੁੱਲ ਪੌਡਾਂ ਵਿਚ ਮਸਾਂ ਅੱਧਾ ਰਹਿ ਗਿਆ ਤੇ ਆਮ ਵਰਤੋ ਦੀਆਂ ਚੀਜ਼ਾਂ ਦੇ ਭਾਅ ਵੀ ਬਹੁਤ ਚੜ੍ਹ ਗਏ। ਉਪਰੋਂ ਮੈਂ ਵੀ ਬੇਕਾਰ ਤੇ ਪਤਨੀ ਵੀ। ਬੇਕਾਰੀ ਏਨੀ ਕਿ ਵਿਹਲਿਆਂ ਦੀ ਫੌਜ ਤੁਰੀ ਫਿਰਦੀ ਸੀ। ਤਿੰਨ ਬੱਚੇ, ਖੁਆਵਾਂ ਕਿਥੋਂ? ਸਾਰੇ ਸੁਪਨੇ ਟੁੱਟਣ ਲੱਗੇ।

ਖੁਸ਼ਗਵਾਰ ਮੌਸਮ ਤੇ ਚਾਂਦੀ ਰੰਗੇ ਸਮੁੰਦਰ-ਕਿਨਾਰੇ ਮੇਰਾ ਪੇਟ ਨਾ ਭਰ ਸਕੇ। ਉਹਨਾਂ ਹੀ ਦਿਨਾਂ ਵਿਚ ਚਾਚਾ ਇੰਗਲੈਂਡ ਤੋਂ ਜਮੇਕਾ ਆਇਆ ਤੇ ਆਖਣ ਲਗਿੱਆ: ਭੁੱਖਾ ਮਰ ਜਾਵੇਂਗਾ। ਪੈਸਾ ਤਾਂ ਕੋਲ ਹੈ ਨਹੀਂ। ਨਵੇਂ ਆਜ਼ਾਦ ਹੋਏ ਮੁਲਕਾਂ ਵਿਚ ਤਾਂ ਕੱਲ੍ਹ ਦੀ ਵੀ ਕਿਸੇ ਨੂੰ ਪ੍ਰਤੀਤ ਨਹੀਂ। ਨਾਲ ਬੀਵੀ ਬੱਚਿਆਂ ਨੂੰ ਵੀ ਮਾਰੇਂਗਾ। ਵਾਪਸ ਚਲਿਆ ਜਾ ਚਿੱਟੇ ਆਦਮੀ ਦੇ ਦੇਸ਼ ਵਿਚ ਹੀ ਜਿੱਥੇ ਬੇਕਾਰੀ ਅਲਾਊਂਸ, ਬੱਚਿਆਂ ਲਈ ਅਲਾਊਂਸ, ਫਰੀ ਐਜੂਕੇਸ਼ਨ ਤੇ ਮੈਡੀਕਲ ਤਾਂ ਹੈ ਘੱਟੋ-ਘੱਟ......

- ਨਾਲ ਹੀ ਮੇਰੀ ਸਪੇਨੀ ਪਤਨੀ ਨੇ ਹਾਂ ਵਿੱਚ ਹਾਂ ਮਿਲਾ ਦਿੱਤੀ। ਉਹ ਤਾਂ ਜਮੇਕਾ ਆ ਕੇ ਵਸਣ ਦੇ ਹੱਕ ਵਿਚ ਹੀ ਨਹੀਂ ਸੀ। ਉਹ ਚਾਚੇ ਦੀ ਗੱਲ ਨਾਲ ਫੌਰਨ ਸਹਿਮਤ ਹੋ ਗਈ।

- ਫਿਰ?....ਮੈਂ ਇੰਜ ਉਤਸੁਕਤਾ ਨਾਲ ਪੁੱਛਿਆ ਜਿਵੇਂ ਮੈਂ ਆਪ ਕਿਸੇ ਸ਼ਿਕੰਜੇ ਵਿੱਚੋਂ ਨਿਕਲਣ ਲਈ ਰਾਹ ਲੱਭ ਰਿਹਾ ਹੋਵਾਂ।

- ਫਿਰ ਮੈਂ ਮੁੜ ਵ੍ਹਾਈਟ ਮੈਨ ਦੇ ਦੇਸ਼, ਇੰਗਲੈਂਡ ਆ ਗਿਆ। ਔਖੋਂ-ਡੂਦ ਕਰਕੇ ਉਹ ਘਰ ਵੀ ਵੇਚ ਦਿੱਤਾ ਜਿਹਦੀ ਇੱਟ-ਇੱਟ ਅੰਦਰ ਮੇਰੀ ਰੂਹ ਲੱਗੀ ਹੋਈ ਸੀ ਤੇ ਜਿਸ ਵਿੱਚ ਮੈਂ ਉਮਰ-ਭਰ ਦੇ ਸੁਪਨੇ ਭਰੇ ਸਨ।

- ਤੇਰੀ ਮਾਂ ਦਾ ਕੀ ਵਤੀਰਾ ਸੀ?

- ਮਾਂ ਚਾਹੁੰਦੀ ਤਾਂ ਇਹੀ ਸੀ ਕਿ ਉਹਦਾ ਪੁੱਤ ਉਹਦੇ ਕੋਲ ਰਹੇ। ਆਖਦੀ ਵੀ ਸੀ: ਉਦੋਂ ਤਾਂ ਮੈਂ ਜਵਾਨ ਸਾਂ ਜਦੋਂ ਤੇਰਾ ਬਾਪ ਪੂਰਾ ਹੋਇਆ ਸੀ। ਪਰ ਹੁਣ ਸੱਠਾਂ ਤੋਂ ਉਪਰ ਹੋਣ ਕਰਕੇ ਮੈਨੂੰ ਤੇਰੀ ਲੋੜ ਐ, ਪੁੱਤਰ!...ਪਰ ਜਾ, ਜੇ ਜਾਣਾ ਹੀ ਐ ਤਾਂ। ਤੇਰੀ ਤੰਗੀ ਵੀ ਮੈਥੋਂ ਨਹੀਂ ਵੇਖੀ ਜਾਂਦੀ। ਬਦਲਿਆ ਤਾਂ ਕੁੱਝ ਵੀ ਨਹੀਂ। ਜਾਪਦੈ ਜਿਵੇਂ ਅੱਜ ਵੀ ਬੀਤੇ ਹੋਏ ਕੱਲ੍ਹ ਦਾ ਛੋਟਾ ਭਰਾ ਐ। ਪਰ ਇਹ ਆਪਣੀ ਆਖ਼ਰੀ ਮੁਲਾਕਾਤ ਐ। ਮੈਨੂੰ ਪਤੈ ਕਿ ਹੁਣ ਤੂੰ ਪਰਤ ਕੇ ਨਹੀਂ ਆਵੇਂਗਾ ਤੇ ਮੈਂ ਕਦੀ ਵ੍ਹਾਈਟ-ਮੈਨ ਦੇ ਦੇਸ਼ ਨਹੀਂ ਜਾਵਾਂਗੀ। ਜਾ, ਜਵਾਨੀਆਂ ਮਾਣ! ਆਪਣੇ ਬੱਚਿਆਂ ਨੂੰ ਧੌਣ ਉੱਚੀ ਕਰਕੇ ਜਿਉਣਾ ਸਿਖਾਈਂ। ਤੇਰੇ ਬਜ਼ੁਰਗ ਗੁਲਾਮੀ ਵਿਚ ਵੀ ਗਾਉਂਦੇ ਮਰਦੇ ਸਨ।

ਟ੍ਰੇਵਰ ਰੁਕ ਗਿਆ। ਫਿਰ ਉਸ ਨੇ ਆਪਣੀਆਂ ਹੋਰ ਵੀ ਲਾਲ ਹੋ ਗਈਆਂ ਅੱਖਾਂ 'ਤੇ ਹਥੇਲੀਆਂ ਫੇਰੀਆਂ ਤੇ ਬੋਲਿਆ: ਆਖ਼ਰ ਵਿਚ ਮਾਂ ਨੇ ਆਖਿਆ ਸੀ, ਮੇਰੀ ਮਰੀ 'ਤੇ ਜ਼ਰੂਰ ਆਵੀਂ ਤੇ ਮੈਨੂੰ ਆਪਣੇ ਹੱਥੀਂ ਕਬਰ 'ਚ ਪਾਵੀਂ। ਉਹ ਇਥੇ ਤੇਰੇ ਪਰਿਵਾਰ ਦੀ ਆਖ਼ਰੀ ਕਬਰ ਹੋਵੇਗੀ।

ਟ੍ਰੇਵਰ ਦੀਆਂ ਮੋਟੀਆਂ-ਮੋਟੀਆਂ ਅੱਖਾਂ ਇੰਜ ਲਾਲ ਹੋ ਗਈਆਂ ਸਨ ਜਿਵੇਂ ਉਹਨਾਂ ਅੰਦਰ ਡੁਬਦੇ ਸੂਰਜ ਨੇ ਸ਼ਾਮੀਆਨੇ ਤਾਣ ਦਿੱਤੇ ਹੋਣ। ਸ਼ਾਇਦ ਉਹ ਰੋਣਾ ਚਾਹੁੰਦਾ ਹੋਇਆ ਵੀ ਮੇਰੀ ਹਾਜ਼ਰੀ ਵਿਚ ਰੋ ਕੇ ਆਪਣੇ ਆਪ ਨੂੰ ਨੀਵਾਂ ਨਹੀਂ ਸੀ ਕਰਨਾ ਚਾਹੁੰਦਾ। ਤੇ ਬਰਫ਼ ਸੀ ਕਿ ਉਸੇ ਤਰ੍ਹਾਂ ਅਹਿਲ ਪਈ ਸੀ ਤੇ ਬੱਦਲ ਘੁਲਿਆ ਪਿਆ ਸੀ। ਜੇ ਪਾਟ ਪਿਆ ਤਾਂ ਬਰਫ਼ ਰੂੰ ਦੇ ਗੋਹੜਿਆਂ ਵਾਂਗ ਡਿਗਣ ਲੱਗੇਗੀ ਤੇ ਕਾਰਾਂ ਅੜ ਕੇ ਖਲੋ ਜਾਣਗੀਆਂ, ਬੱਸਾਂ ਬੰਦ ਹੋ ਜਾਣਗੀਆਂ, ਬੰਦੇ ਬਰਫ਼ ਵਿਚ ਧਸਦੇ ਘਰਾਂ ਨੂੰ ਪਰਤਣਗੇ ਤੇ ਮਾਵਾਂ ਆਪਣੇ ਬਚਿਆਂ ਦੀ ਉਡੀਕ ਵਿਚ ਅੰਨ੍ਹੀਆਂ ਹੋ-ਹੋ ਜਾਣਗੀਆਂ।

- ਪਰ ਚਿੱਟੇ ਆਦਮੀ ਦੇ ਮੁਲਕ ਵਿਚ ਆ ਕੇ ਦੁਬਾਰਾ ਜ਼ਿੰਦਗੀ ਸ਼ੁਰੂ ਕਰਨੀ ਤਾਂ ਬਹੁਤ ਔਖੀ ਹੋ ਗਈ ਹੋਵੇਗੀ?...ਮੈਂ ਗੱਲ ਜਾਰੀ ਰਖਦਿਆਂ ਪੁੱਛਿਆ।

- ਪਰ ਕਰਨੀ ਤਾਂ ਸੀ ਹੀ। ਕੁੱਝ ਦੇਰ ਆਪਣੀ ਸੱਸ ਨਾਲ ਰਿਹਾ, ਘਰ ਵਾਂਗ ਹੀ। ਸਪੇਨੀ ਮਾਵਾਂ ਵੀ ਸਾਡੀਆਂ ਮਾਵਾਂ ਵਰਗੀਆਂ ਹੀ ਹੁੰਦੀਆਂ ਨੇ। ਇਕ ਪਾਗਲਖ਼ਾਨੇ ਦੀ ਲਾਂਡਰੀ ਵਿਚ ਨੌਕਰੀ ਲੈ ਲਈ। ਅਜੀਬ ਮਾਹੌਲ ਸੀ ਉਥੇ ਵੀ। ਸਾਨੂੰ ਦੋ ਕਾਲੇ ਆਦਮੀਆਂ ਨੂੰ ਪਾਗਲਾਂ ਦੇ ਮਲ-ਮੂਤਰ ਨਾਲ ਲਿਬੜੇ ਕਪੜੇ ਧੋਣੇ ਪੈਂਦੇ ਸਨ ਤੇ ਬਿਲਕੁਲ ਨਾਲ ਦੇ ਕਮਰੇ ਵਿਚ ਤਿੰਨ ਗੋਰੇ ਆਮ ਕਪੜੇ ਧੋਂਦੇ ਸਨ ਤੇ ਫਿਰ ਵੀ ਸਾਨੂੰ ਉਹਨਾਂ ਤੋਂ ਘੱਟ ਤਨਖ਼ਾਹ ਮਿਲਦੀ ਸੀ।...ਉਥੇ ਵੀ ਬਹੁਤਾ ਚਿਰ ਕੰਮ ਨਹੀਂ ਚਲਿੱਆ।

- ਕਿਉਂ?....ਮੈਂ ਫਿਕਰ ਤੇ ਉਤਸੁਕਤਾ ਨਾਲ ਪੁੱਛਿੱਆ।

- ਉੱਥੇ ਦੋ ਘੰਟਿਆਂ ਲਈ ਪਾਗਲ ਸਾਡੀ ਸਹਾਇਤਾ ਕਰਨ ਆਇਆ ਕਰਦੇ ਸਨ। ਆਪ ਹੀ ਆ ਕੇ ਲੱਗ ਜਾਂਦੇ ਤੇ ਮਰਜ਼ੀ ਦਾ ਕੰਮ ਕਰਦੇ। ਮੈਂ ਨੁਚੜਦੇ ਕਪੜਿਆਂ ਦੀ ਅੱਟੀ ਹੋਈ ਰੇੜ੍ਹੀ ਧੱਕੀ ਜਾ ਰਿਹਾ ਸਾਂ ਕਿ ਅਚਾਨਕ ਹੀ ਪਹੀਆ ਜਾਮ ਹੋ ਗਿਆ ਤੇ ਮੈਂ ਪਾਗਲ ਚਾਰਲੀ ਨੂੰ ਜ਼ਰਾ ਧੱਕਾ ਲਵਾਉਣ ਲਈ ਆਖਿਆ। ਉਹ ਮੇਰੇ ਕੋਲ ਆਇਆ ਤੇ ਵੱਟ ਕੇ ਚਪੇੜ ਮੇਰੇ ਮੂੰਹ 'ਤੇ ਮਾਰਦਿਆਂ ਬੋਲਿਆ: ਯੂ ਬਾਸਟਰਡ ਨਿਗਰੋ! ਹਊ ਯੂ ਡੇਅਰ!...ਮੈਂ ਵੀ ਤੈਸ਼ ਵਿਚ ਆ ਉਹਨੂੰ ਪਟਕਾ ਕੇ ਮਾਰਿਆ ਤੇ ਮੈਨੂੰ ਛੁੱਟੀ ਹੋ ਗਈ।

ਟ੍ਰੇਵਰ ਇਕਦਮ ਚੁੱਪ ਹੋ ਗਿਆ। ਸ਼ਾਇਦ ਇਹ ਸਾਰਾ ਦ੍ਰਿਸ਼ ਉਹਦੇ ਸਾਹਵੇਂ ਮੁੜ ਸਾਕਾਰ ਹੋ ਗਿਆ ਹੋਵੇ। ਮੈਂ ਸੋਚਦਾ ਚਲਿਆ ਗਿਆ ਕਿ ਕੀ ਨਸਲੀ-ਨਫਰਤ ਵੀ ਪੀੜ੍ਹੀ-ਦਰ-ਪੀੜ੍ਹੀ, ਕਿਸੇ ਖ਼ਾਨਦਾਨੀ ਬੀਮਾਰੀ ਵਾਂਗ, ਮਾਲਕ ਨਸਲ ਦੇ ਧੁਰ ਅੰਦਰ ਕਾਇਮ ਰਹਿੰਦੀ ਹੈ? ਤੇ ਪਾਗਲ ਹੋ ਕੇ ਵੀ ਦਿਮਾਗ ਦਾ ਇਹ ਭਾਗ ਪਾਗਲ ਨਹੀਂ ਹੁੰਦਾ?

ਆਕਾਸ਼ ਉਸੇ ਤਰ੍ਹਾਂ ਘੁਲਿਆ ਪਿਆ ਸੀ ਜਿਵੇਂ ਹੋਰ ਬਰਫ਼ ਉਲਾਰਨ ਲਈ ਪਸੋ-ਪਰਦਾ ਰੱਸਾਕਸ਼ੀ ਕਰ ਰਿਹਾ ਹੋਵੇ। ਮੈਂ ਉਦਾਸ ਹੋ ਗਿਆ।

ਅਖੀਰ ਮੈਂ ਹੀ ਚੁੱਪ ਤੇ ਉਦਾਸੀ ਤੋੜਨ ਲਈ ਪੁੱਛਿੱਆ, 'ਤੂੰ ਟਰੱਕ ਵੀ ਤਾਂ ਖ਼ਰੀਦਿਆ ਸੀ? ਤੇਰੀ ਆਪਣੀ ਮਾਲਕੀ ਸੀ। ਪਰ ਹੁਣ ਤੂੰ ਆਪਣਾ ਛੱਡ ਕਿਸੇ ਹੋਰ ਦਾ ਟਰੱਕ ਕਿਉਂ ਚਲਾਉਂਦਾ ਏਂ?'

ਟ੍ਰੇਵਰ ਸਾਹਮਣੇ ਕੰਧ ਨਾਲ ਲੱਗੀ ਪਿਕਾਸੋ ਦੀ ਗਰਨੀਕਾ ਵੇਖ ਰਿਹਾ ਸੀ। ਅੱਖਾਂ ਭੁਆਈਆਂ ਤੇ ਮੇਰੇ ਵਲ ਤੱਕਿਆ। ਪਹਿਲਾਂ ਉਹਦੀਆਂ ਅੱਖਾਂ ਚਮਕੀਆਂ ਤੇ ਫਿਰ ਪਹਿਲਾਂ ਵਾਂਗ ਹੀ ਖ਼ਾਲੀ ਜਿਹੀਆਂ ਹੋ ਗਈਆਂ।

- ਹੁਣ ਮੈਂ ਸੇਨਜ਼ਬਰੀ ਸੁਪਰਮਾਰਕੀਟ ਦਾ ਟਰੱਕ ਚਲਾਉਂਨਾ। ਸਵੇਰੇ ਤਿੰਨ ਵਜੇ ਜਾਂਨਾ। ਉਦੋਂ ਸੜਕ 'ਤੇ ਕੋਈ ਜੀਅ ਨਹੀਂ ਹੁੰਦਾ। ਸਰਦੀਆਂ ਵਿਚ ਏਨੀ ਠੰਢ ਹੁੰਦੀ ਐ ਕਿ ਤੇਰੇ ਵਰਗਾ ਨਿੱਘੇ ਸਿਟਿੰਗ-ਰੂਮ ਵਿਚ ਬੈਠਣ ਵਾਲਾ ਤਾਂ ਉਂਜ ਹੀ ਜੰਮ ਜਾਵੇ। ਮੈਂ ਟਰੱਕ ਦਾ ਹੀਟਰ ਵੀ ਨਹੀਂ ਲਾਉਂਦਾ ਕਿ ਕਿਤੇ ਨੀਂਦ ਨਾ ਆ ਜਾਵੇ। ਸ਼ੁਰੂ-ਸ਼ੁਰੂ ਵਿਚ ਗੋਰੇ ਡ੍ਰਾਈਵਰ ਮੈਨੂੰ ਤੰਗ ਕਰਦੇ ਸਨ ਤਾਂ ਕਿ ਮੈਂ ਭੱਜ ਜਾਵਾਂ। ਪਰ ਭੱਜ ਜਾਣਾ ਤਾਂ ਸਾਡੀਆਂ ਮਾਵਾਂ ਨੇ ਸਾਨੂੰ ਸਿਖਾਇਆ ਹੀ ਨਹੀਂ। ਇਕ ਬਾਸਟਰਡ ਨੇ ਤਾਂ ਆਪਣਾ ਟਰੱਕ ਰੀਵਰਸ ਕਰਦਿਆਂ ਮੈਨੂੰ ਜਾਣ ਕੇ ਥੱਲੇ ਦੇਣ ਦੀ ਕੋਸ਼ਸ ਕੀਤੀ....

- ਕਿਉਂ? ਉਹਦੇ ਨਾਲ ਤੇਰੀ ਕੀ ਦੁਸ਼ਮਣੀ ਸੀ? ਉਹ ਤਾਂ ਤੇਰਾ ਜਮਾਤੀ-ਭਰਾ ਸੀ!...ਮੈਂ ਟੋਕਦਿਆਂ ਤਬਸਰਾ ਕੀਤਾ।

- ਜਮਾਤੀ-ਭਰਾ ਵਰਗੀਆਂ ਆਦਰਸ਼ਵਾਦੀ ਤਸੱਲੀਆਂ ਸਿਰਫ ਕਿਤਾਬਾਂ ਵਿਚ ਨੇ। ਨਸਲੀ ਨਫ਼ਰਤ ਹੀ ਚਿੱਟੇ ਆਦਮੀ ਲਈ ਸਭ ਤੋਂ ਵੱਡਾ ਸੱਚ ਐ। ਇਹੀ ਇਸ ਦੀ ਤਾਰੀਖ਼ ਐ।...ਖ਼ੈਰ ਮੈਂ ਉਹਨੂੰ ਸੀਟ ਤੋਂ ਧੂਹ ਲਿਆਂਦਾ। ਪੰਜ ਸੱਤ ਲਾਈਆਂ ਤੇ ਖ਼ਬਰਦਾਰ ਕੀਤਾ ਕਿ ਅਗਾਂਹ ਤੋਂ ਜਾਨੋਂ ਮਾਰ ਦਿਆਂਗਾ।

- ਫਿਰ ਤਾਂ ਸਾਰਿਆਂ ਨੂੰ ਕੰਨ ਹੋ ਗਏ ਹੋਣਗੇ?...ਮੈਂ ਅੰਦਰੋ ਖੁਸ਼ ਹੋ ਕੁੱਝ ਉਤੇਜਨਾ ਨਾਲ ਪੁਛਿੱਆ।

- ਕੰਨ ਤਾਂ ਹੋ ਗਏ, ਪਰ ਹੁਣ ਚੁੱਪ ਰਹਿੰਦੇ ਨੇ। ਇਹ ਲੜਾਈ ਤੋਂ ਵੀ ਭਿਆਨਕ ਹਾਲਤ ਹੁੰਦੀ ਐ। ਚਿੱਟੇ ਆਦਮੀ ਦੀ ਚੁੱਪ ਜੰਮੀ ਹੋਈ ਬਰਫ਼ ਵਰਗੀ ਹੁੰਦੀ ਐ। ਚੁੱਪਚਾਪ ਪਟਕਾ ਮਾਰਦੀ ਐ।

- ਹਾਂ, ਤੂੰ ਆਪਣੇ ਟਰੱਕ ਬਾਰੇ ਦੱਸ ਰਿਹਾ ਸੀ। ...ਮੈਂ ਉਸ ਨੂੰ ਵਾਪਸ ਲਿਆਉਣ ਦੀ ਨੀਤ ਨਾਲ ਆਖਿਆ। ਟ੍ਰੈਵਰ ਬੀਤੇ ਵਿਚ ਗੁਆਚਦਿਆਂ ਬੋਲਿਆ।

- ਮੈਂ ਸ਼ੁਰੂ ਤੋ ਹੀ ਆਪਣਾ ਕੰਮ ਕਰਨਾ ਚਾਹੁੰਦਾ ਸਾਂ। ਕੁੱਝ ਸੰਜਮ ਨਾਲ ਆਪਣੇ ਜੋੜੇ ਤੇ ਬਾਕੀ ਕਰਜ਼ਾ ਚੁੱਕ ਮੈਂ ਆਪਣਾ ਟਰੱਕ ਖ਼ਰੀਦਿਆ ਤੇ ਮੈਨੂੰ ਕਾਮਯਾਬੀ ਦੀ ਪੂਰੀ ਆਸ ਸੀ ਕਿਉਂਕਿ ਮੈਂ ਆਪ ਹੀ ਮਾਲਕ, ਆਪ ਹੀ ਡਰਾਈਵਰ ਤੇ ਆਪ ਹੀ ਮਕੈਨਿਕ ਸੀ। ਅੰਤਾਂ ਦੇ ਚਾਅ ਨਾਲ ਮੈਂ ਬਹੁਤ ਹੀ ਰੰਗੀਨ ਸੁਪਨੇ ਬੁਣੇ ਸਨ ਜਿਹੜੇ ਹਾਲਾਤ ਦੇ ਸੱਚ ਨਾਲ ਟਕਰਾ ਚੂਰੋਚੂਰ ਹੋ ਗਏ।

- ਕਿਹੜੇ ਹਾਲਾਤ? ਕਿਹੜਾ ਸੱਚ?...ਮੈਂ ਉਸ ਨੂੰ ਟੋਕਿਆ।

- ਚਿੱਟੇ ਆਦਮੀ ਦੀ ਨਫ਼ਰਤ ਦਾ ਸੱਚ! ਚਿੱਟੇ ਆਦਮੀ ਦੀ ਬੇਰੁਖੀ ਦਾ ਸੱਚ! ਥੋਕ ਵਪਾਰੀ ਬਹੁਤੇ ਗੋਰੇ ਹੀ ਸਨ ਤੇ ਮੈਨੂੰ ਉਹ ਉਦੋ ਹੀ ਮਾਲ ਦਿੰਦੇ ਸਨ ਜਦੋ ਉਹਨਾਂ ਨੂੰ ਕੋਈ ਗੋਰਾ ਨਾ ਮਿਲਦਾ। ਤੇ ਜਦੋ ਮਾਲ ਦਿੰਦੇ ਵੀ ਤਾਂ ਉਹ ਬਹੁਤ ਭਾਰਾ ਤੇ ਗੰਦਾ ਹੁੰਦਾ, ਜਿਸ ਨੂੰ ਲੱਦ-ਦਿਆਂ ਲਾਹੁੰਦਿਆਂ ਮੇਰੀ ਬੱਸ ਹੋ ਜਾਂਦੀ। ਪੈਸੇ ਵੀ ਦੂਜਿਆਂ ਦੇ ਮੁਕਾਬਲੇ ਘੱਟ ਦਿੰਦੇ। ਜਦੋਂ ਮੈਂ ਲੰਡਨ ਜਾਂ ਹੋਰ ਬਾਹਰਲੇ ਸ਼ਹਿਰਾਂ ਵਿਚ ਜਾਂਦਾ ਤਾਂ ਵਾਪਸੀ ਲਈ ਮਾਲ ਉਡੀਕਦਿਆਂ ਮੈਨੂੰ ਕਈ-ਕਈ ਦਿਨ ਲੱਗ ਜਾਂਦੇ ਤੇ ਕਮਾਏ ਹੋਏ ਪੈਸੇ ਖ਼ਰਚ ਹੋ ਜਾਂਦੇ। ਉਪਰੋਂ ਪੁਲਸ! ਜਿਹੜੀ ਕਾਲੇ ਆਦਮੀ ਨੂੰ ਤੰਗ ਕਰਕੇ ਆਪਣਾ ਥਕੇਵਾਂ ਲਾਹੁੰਦੀ ਐ। ਮੈਨੂੰ ਅਕਸਰ ਖੜ੍ਹਾ ਕਰ ਲੈਂਦੇ। ਪੇਪਰ ਚੈੱਕ ਕਰਦਿਆਂ ਤੇ ਅਬਾ-ਤਬਾ ਪੁੱਛਦਿਆਂ ਬਹੁਤ ਸਾਰਾ ਸਮਾਂ ਨਸ਼ਟ ਕਰ ਦਿੰਦੇ। ਮੈਂ ਆਖਦਾ ਕਿ ਪਿਛਲੇ ਹਫ਼ਤੇ ਤੂੰ ਹੀ ਸੀ ਜਿਸ ਨੇ ਮੈਨੂੰ ਚੈੱਕ ਕੀਤਾ ਸੀ ਤੇ ਹੁਣ ਏਨੀ ਜਲਦੀ ਮੁੜ ਰੋਕਣ ਦੀ ਕੀ ਲੋੜ ਐ?...ਪੁਲਸ ਵਾਲਾ ਮੂਹਰਿਉਂ ਘੜਿਆ-ਘੜਾਇਆ ਜਵਾਬ ਦਿੰਦਾ: ਮੈਂ ਆਪਣੀ ਡਿਊਟੀ ਕਰ ਰਿਹਾ ਹਾਂ ਤੇ ਮੈਨੂੰ ਪਤਾ ਹੈ ਕਿ ਮੇਰੀ ਡਿਊਟੀ ਕੀ ਹੈ।

- ਫਾਇਦਾ ਤਾਂ ਕੋਈ ਹੋ ਹੀ ਨਹੀਂ ਸੀ ਰਿਹਾ ਤੇ ਨਾਲੇ ਉਹਨਾਂ ਹੀ ਦਿਨਾਂ ਵਿਚ ਮੇਰਾ ਲੜਕਾ ਅੱਗ ਵਿਚ ਝੁਲਸਿਆ ਗਿਆ। ਔਖੋ-ਡੂਢ ਕਰਕੇ ਆਪਣਾ ਟਰੱਕ ਵੇਚ ਦਿੱਤਾ ਤੇ ਮੈਂ ਆਪਣੇ ਦੇਸ਼ ਚਲਿਆ ਗਿਆ।

ਟ੍ਰੈਵਰ ਚੁੱਪ ਹੋ ਗਿਆ। ਆਪਣਾ ਦੇਸ਼ ਉਸ ਨੇ ਬੜੇ ਮੋਹ, ਵਰਾਗ ਤੇ ਸ਼ਾਇਦ ਬੜੇ ਵਿਅੰਗ ਨਾਲ ਆਖਿਆ ਸੀ, ਜਿੱਥੋਂ ਉਹ ਨਵੇਂ ਹਾਕਮਾਂ ਤੋਂ ਦੁਖੀ ਹੋ, ਮੁੜ ਚਿੱਟੇ ਆਦਮੀ ਦੀ 'ਆਜ਼ਾਦ ਦੁਨੀਆਂ' ਵਿਚ ਪਰਤ ਆਇਆ ਸੀ।

ਹੁਣ ਟ੍ਰੈਵਰ ਦਾ ਸਾਰਾ ਜੀਵਨ ਮੇਰੇ ਸਾਹਵੇਂ ਵਿਛਿਆ ਪਿਆ ਸੀ ਤੇ ਮੈਂ ਉਸ ਨੂੰ ਮੁੜ ਪਰਤ-ਪਰਤ ਵੇਖਣ ਤੇ ਅਹਿਸਾਸ ਕਰਨ ਦਾ ਜਤਨ ਕਰ ਰਿਹਾ ਸਾਂ ਕਿ ਉਹ ਜਾਣ ਲਈ ਉਠੱ ਖਲੋਤਾ। ਵਕਤ ਹੋ ਗਿਆ ਸੀ ਤੇ ਉਸ ਨੇ ਆਪਣੀ ਪਤਨੀ ਨੂੰ ਕੰਮ ਤੋਂ ਲੈ ਕੇ ਆਉਣਾ ਸੀ।

ਮੈਂ ਟ੍ਰੈਵਰ ਨੂੰ ਵਿਦਾ ਕਰਨ ਲਈ ਬਾਹਰਲੇ ਦਰਵਾਜ਼ੇ ਤੀਕ ਗਿਆ। ਉਹ ਡੂੰਘੀਆਂ ਪੈੜਾਂ ਕਰਦਾ ਆਪਣੀ ਕਾਰ ਵਿਚ ਜਾ ਬੈਠਾ। ਕਾਰ ਸਟਾਰਟ ਕਰਕੇ ਪਹਿਲਾਂ ਗੇਅਰ ਲਾਇਆ ਤੇ ਕਾਰ ਨੂੰ ਤੋਰਨ ਲਈ ਕਲੱਚ ਤੋਂ ਹੌਲੀ-ਹੌਲੀ ਪੈਰ ਚੁੱਕਿਆ। ਪਰ ਕਾਰ ਬਰਫ਼ ਦੀ

ਬਾਕੀ ਸਫ਼ਾ 19 ਤੇ

# ਮਾਰਗਰੀਤਾ

## ਅਮਨਪਾਲ ਸਾਰਾ

'ਦੇਅਰ ਆਰੰਟ ਮੈਨੀ ਯੰਗ ਵਿਮੈੱਨ ਇਨ ਦਿਸ ਬਾਰ'। ਕਾਊਂਟਰ ਤੋਂ ਭਰਵਾਇਆ ਬੀਅਰ ਦਾ ਗਲਾਸ ਹੱਥ ਵਿਚ ਫੜਕੇ ਬੁੱਲ੍ਹਾਂ ਨੂੰ ਲਾਉਂਦੇ ਨੇ ਸਟੂਲ ਘੁਮਾ ਕੇ ਅਜੇ ਬਾਰ ਵਿਚ ਬੈਠੇ ਲੋਕਾਂ ਵੱਲ ਉੱਡਦੀ ਉੱਡਦੀ ਨਜ਼ਰ ਮਾਰੀ ਹੀ ਸੀ ਕਿ ਇਕ ਜ਼ਨਾਨਾ ਆਵਾਜ਼ ਖੱਬੇ ਪਾਸੇ ਵਾਲੇ ਸਟੂਲ ਤੋਂ ਮੇਰੇ ਕੰਨਾਂ ਵਿਚ ਪਈ। ਮੈਂ ਗਰਦਨ ਘੁਮਾ ਕੇ ਦੇਖਿਆ ਤਾਂ ਇੱਕ ਅੱਧਖੜ ਜਿਹੀ ਉਮਰ ਦੀ, ਤਿੱਖੇ ਨਕ਼ਸ਼ਾਂ ਵਾਲੀ, ਜਰਾ ਕੁ ਭਾਰੇ ਸਰੀਰ ਵਾਲੀ ਗੋਰੀ ਔਰਤ, ਬੁੱਲ੍ਹਾ ਉਪਰ ਨਿੰਮ੍ਹੀ ਮੁਸਕਰਾਹਟ ਲਈ ਬੈਠੀ ਸੀ। ਉਸ ਦੀਆਂ ਹਰੀਆਂ ਹਰੀਆਂ ਅੱਖਾਂ ਦੀ ਭੇਦਭਰੀ ਤੱਕਣੀ ਮੇਰੇ ਚਿਹਰੇ ਉੱਪਰ ਗੱਡੀ ਹੋਈ ਸੀ।

ਇੱਕ ਛਿਣ ਮੈਂ ਇਹ ਫ਼ੈਸਲਾ ਨਾ ਕਰ ਸਕਿਆ ਕਿ ਉਸਦੇ ਇਹ ਕਹਿਣ ਤੋਂ ਕੀ ਭਾਵ ਸੀ। ਉਸ ਵੱਲੋਂ ਜ਼ਰਾ ਕੁ ਨਜ਼ਰ ਹਟਾ ਕੇ ਇਕ ਹੋਰ ਓਪਰੀ ਜਿਹੀ ਨਜ਼ਰ ਮੈਂ ਬਾਰ ਵਿਚ ਬੈਠੇ ਲੋਕਾਂ ਵੱਲ ਮਾਰੀ ਤੇ ਫਿਰ ਉਸ ਵੱਲ ਮੂੰਹ ਘੁਮਾ ਕੇ ਮੈਂ ਉਸਨੂੰ ਕਿਹਾ ਕਿ ਮੈਂ ਤਾਂ ਆਪਣੇ ਪੁਰਾਣੇ ਦੋਸਤਾਂ ਨੂੰ ਮਿਲਣ ਖਾਤਰ ਇੱਥੇ ਆਇਆ ਹਾਂ। ਉਹ ਅਕਸਰ ਕੰਮ ਤੋਂ ਹਟਕੇ ਇਸ ਵੇਲੇ ਇਸ ਬਾਰ ਵਿਚ ਆ ਜਾਂਦੇ ਹਨ। ਮੇਰਾ ਜਵਾਬ ਸੁਣਕੇ ਉਸਨੇ ਜ਼ਰਾ ਕੁ ਸਿਰ ਨੂੰ ਹਿਲਾਇਆ ਤੇ ਉਸਦੀ ਮੁਸਕਰਾਹਟ ਹੋਰ ਡੂੰਘੀ ਹੋ ਗਈ।

ਸਾਡੇ ਗੈਰਾਜ ਦੇ ਨਜ਼ਦੀਕ ਇਹ ਨਿਵੇਕਲੀ ਜਿਹੀ ਬਾਰ ਅਜੇ ਨਵੀਂ ਨਵੀਂ ਹੀ ਖੁੱਲ੍ਹੀ ਸੀ। ਇੱਥੇ ਸਿਰਫ ਮੈਂਬਰ ਜਾਂ ਉਨ੍ਹਾਂ ਦੇ ਗੈਸਟ ਹੀ ਆ ਸਕਦੇ ਸਨ। ਸਾਡੇ ਬੱਸ ਡਰਾਈਵਰਾਂ ਵਾਸਤੇ ਮੈਂਬਰਸ਼ਿਪ ਫਰੀ ਸੀ। ਨੇੜੇ ਹੀ ਇਕ ਛੋਟਾ ਪੁਲਿਸ ਸਟੇਸ਼ਨ ਵੀ ਸੀ। ਕਦੀ ਕਦੀ ਪੁਲਿਸ ਅਫਸਰ ਵੀ ਡਿਊਟੀ ਤੋਂ ਬਾਅਦ ਇਕ ਅੱਧੀ ਬੀਅਰ ਪੀਣ ਵਾਸਤੇ ਜਾਂ ਸਨੈਕ ਵਾਸਤੇ ਇੱਥੇ ਆ ਜਾਂਦੇ ਸਨ। ਕੋਈ ਦੋ ਕੁ ਮਹੀਨੇ ਪਹਿਲਾਂ ਮੈਂ ਇਸ ਗੈਰਾਜ ਤੋਂ ਤਬਦੀਲ ਹੋ ਕੇ ਇੱਕ ਹੋਰ ਗੈਰਾਜ ਵਿਚ ਚਲਾ ਗਿਆ ਸਾਂ ਤੇ ਇਸ ਕਰਕੇ ਇਸ ਪਹਿਲੇ ਗੈਰਾਜ ਵਿਚ ਕੰਮ ਕਰਦੇ ਸਾਥੀ ਪੰਜਾਬੀ ਬੱਸ ਡਰਾਈਵਰਾਂ ਨੂੰ ਨਹੀਂ ਮਿਲ ਸਕਿਆ ਸਾਂ। ਅੱਜ ਫਰਾਈਡੇ ਨਾਈਟ ਸੀ। ਸ਼ਾਮੀ ਕੰਮ ਤੋਂ ਹੱਟ ਕੇ ਮੈਂ ਸਿੱਧਾ ਸਕੂਲ ਚਲਾ ਗਿਆ ਸਾਂ ਤੇ ਰਾਤ ਦੇ ਗਿਆਰਾਂ.ਵਜੇ ਸਕੂਲ ਤੋਂ ਵਿਹਲਾ ਹੋ ਕੇ ਘਰ ਜਾ ਰਿਹਾ ਸਾਂ ਕਿ ਰਾਹ ਵਿਚ ਇਸ ਬਾਰ ਵਿਚ ਬੈਠਣ ਦਾ ਵਿਚਾਰ ਬਣ ਗਿਆ।

ਡਿਸਕੋ ਮਿਊਜ਼ਕ ਵੱਜ ਰਿਹਾ ਸੀ। ਤਿੰਨ ਕੁ ਜੋੜੇ ਹਲਕਾ ਹਲਕਾ ਡਾਂਸ ਕਰ ਰਹੇ ਸਨ। ਬਾਰ ਵਿਚ ਜ਼ਿਆਦਾ ਚਹਿਲ ਪਹਿਲ ਨਹੀਂ ਸੀ। ਮੈਂ ਘੜੀ ਦੇਖੀ ਤਾਂ ਸਾਢੇ ਗਿਆਰਾਂ ਵੱਜ ਚੁੱਕੇ ਸਨ। ਮੈਂ ਸੋਚਿਆ ਕਿ ਬਾਰਾਂ ਕੁ ਵਜੇ ਤੱਕ ਉਡੀਕ ਲੈਂਦੇ ਹਾਂ ਸ਼ਾਇਦ ਕੋਈ ਵਾਕਿਫ਼ ਟੱਕਰ ਹੀ ਜਾਵੇ।

'ਕੀ ਤੂੰ ਇਸ ਬਾਰ ਵਿਚ ਪਹਿਲੀ ਵਾਰੀ ਆਇਆਂ ਏਂ?' ਬੜੀ ਸ਼ੁੱਧ ਅਤੇ ਸਾਫ ਸੁਥਰੀ ਅੰਗ੍ਰੇਜ਼ੀ ਵਿਚ ਉਸਨੇ ਮੈਨੂੰ ਪੁੱਛਿਆ। ਬਾਰ ਵਿਚ ਰੋਜ਼ ਆਉਣ ਜਾਣ ਵਾਲਿਆਂ ਦੇ ਚਿਹਰੇ ਅਕਸਰ ਇੱਕ ਦੂਸਰੇ ਦੇ ਵਾਕਿਫ਼ ਹੋ ਜਾਂਦੇ ਹਨ। ਇਹ ਔਰਤ ਸ਼ਾਇਦ ਇਸ ਬਾਰ ਵਿਚ ਅਕਸਰ ਆਉਂਦੀ ਰਹਿੰਦੀ ਸੀ। ਇਸ ਦੇ ਵਾਸਤੇ ਮੈਂ ਸ਼ਾਇਦ ਇਸ ਬਾਰ ਵਿਚ ਇਕ ਨਵਾਂ ਚਿਹਰਾ ਸਾਂ।

'ਨਹੀਂ, ਦੂਸਰੀ ਵਾਰੀ' ਮੈਂ ਜੁਆਬ ਦਿੱਤਾ, 'ਅੱਗੇ ਜਦੋਂ ਮੇਰੇ ਕੰਮ ਦੀ ਡਿਊਟੀ ਇੱਥੇ ਨੇੜੇ ਹੁੰਦੀ ਸੀ ਤਾਂ ਇਕ ਵਾਰੀ ਆਇਆ ਸੀ। ਹੁਣ ਮੇਰੀ ਡਿਊਟੀ ਇੱਥੋਂ ਬਦਲ ਗਈ ਹੈ ਇਸ ਕਰਕੇ ਕਾਫ਼ੀ ਦੇਰ ਤੋਂ ਆ ਨਹੀਂ ਸਕਿਆ'। ਮੈਂ ਕੁੱਝ ਵਿਸਥਾਰ ਨਾਲ ਸਮਝਾਇਆ।

'ਤੁਸੀਂ ਲੋਕ ਜ਼ਿਆਦਾ ਤਰ ਇਕੱਲੇ ਹੀ ਬਾਰ ਵਿਚ ਜਾਂਦੇ ਹੋ, ਆਪਣੀ ਪਤਨੀ ਨੂੰ ਨਾਲ ਲੈ ਕੇ ਨਹੀਂ ਜਾਂਦੇ'। ਉਸਨੇ ਉਸੇ ਹੀ ਮੁਸਕਰਾਹਟ ਅਤੇ ਭੇਦਭਰੇ ਅੰਦਾਜ਼ ਵਿਚ ਮੈਨੂੰ ਸੁਣਾਇਆ।

ਮੈਂ ਇਕਦਮ ਫੈਸਲਾ ਨਾ ਕਰ ਸਕਿਆ ਕਿ 'ਤੁਸੀਂ' ਤੋਂ ਉਸਦਾ ਭਾਵ ਹਿੰਦੁਸਤਾਨੀ ਲੋਕ ਹੈ ਜਾਂ ਬੱਸ ਡਰਾਈਵਰ। ਕਿਉਂਕਿ ਮੇਰੀ ਸਮਝ ਮੁਤਾਬਿਕ ਇਹ ਗੱਲ ਘੱਟੋ ਘੱਟ ਇਸ ਬਾਰ ਵਿਚ ਲਗਭਗ ਇਨ੍ਹਾਂ ਦੋਨ੍ਹਾਂ ਕਿਸਮਾਂ ਦਿਆਂ ਬੰਦਿਆਂ ਉਪਰ ਢੁੱਕਦੀ ਸੀ। ਤੇ ਫਿਰ ਮੈਨੂੰ ਮਹਿਸੂਸ ਹੋਇਆ ਕਿ ਹੁਣ ਇਹ ਹਿੰਦੁਸਤਾਨੀ ਲੋਕਾਂ ਦੀਆਂ ਆਦਤਾਂ ਬਾਰੇ ਤਵਾ ਲਾਵੇਗੀ। ਇਸ ਸ਼ੁਰੂ ਹੋਣ ਵਾਲੀ ਬਹਿਸ ਦੇ ਖ਼ਿਆਲ ਨੇ ਮੈਨੂੰ ਚੁਕੰਨਾ ਕਰ ਦਿੱਤਾ। ਮੈਂ ਬੀਅਰ ਦਾ ਇੱਕ ਵੱਡਾ ਸਾਰਾ ਘੁੱਟ ਭਰਿਆ ਅਤੇ ਮਨ ਵਿਚ ਦਵਾ ਦਵਾ ਕੋਈ ਵਧੀਆ ਤੇ ਢੁੱਕਵਾਂ ਜੁਆਬ ਸੋਚਣ ਲੱਗਾ।

'ਮੇਰੀ ਪਤਨੀ ਸ਼ਰਾਬ ਪੀਂਦੀ ਨਹੀਂ। ਮੈਨੂੰ ਵੀ ਬਾਰ ਵਿਚ ਜਾਣ ਦਾ ਖਾਸ ਸ਼ੌਕ ਨਹੀਂ । ਹਾਂ, ਕਦੇ ਕਦਾਈਂ ਮੈਂ ਆਪਣੀ ਭੈਣ ਦੇ ਪ੍ਰਾਹੁਣੇ ਨਾਲ ਕਿਸੇ ਬਾਰ ਵਿਚ ਜਾ ਆਉਂਦਾ ਹਾਂ। ਉਹ ਵੀ ਦੋ ਤਿੰਨ ਮਹੀਨੇ ਬਾਅਦ। ਮੈਂ ਆਪਣੀ ਵਲੋਂ ਦਲੀਲ ਨਾਲ ਜੁਆਬ ਦਿੱਤਾ।

ਮੈਨੂੰ ਆਸ ਸੀ ਕਿ ਹੁਣ ਉਹ ਕਹੇਗੀ ਕਿ ਤੁਸੀਂ ਲੋਕ ਆਪਣੀਆਂ ਪਤਨੀਆਂ ਤੇ ਭੈਣਾਂ ਨੂੰ ਘਰੀਂ ਡੱਕ ਛੱਡਦੇ ਹੋ ਤੇ ਆਪ ਬਾਹਰ ਮੌਜਾਂ ਕਰਦੇ ਹੋ। ਪਰ ਮੇਰੀ ਇਹ ਆਸ ਗਲਤ ਨਿਕਲੀ। ਆਪਣੀ ਡਰਿੰਕ ਦਾ ਅੱਧਾ ਬਚਦਾ ਗਲਾਸ ਉਹ ਬੁੱਲ੍ਹਾਂ ਨਾਲੋਂ ਹਟਾ ਕੇ ਲੰਬਾ ਸਾਹ ਭਰਕੇ ਬੋਲੀ, 'ਪਿਛਲੇ ਸਾਲ ਤਕ ਮੈਂ ਵੀ ਕਦੀ ਸ਼ਰਾਬ ਨਹੀਂ ਸੀ ਪੀਤੀ, ਪਰ ਮੇਰਾ ਪਤੀ ਹਮੇਸ਼ਾ ਮੈਨੂੰ ਆਪਣੇ ਨਾਲ ਲੈ ਕੇ ਹੀ ਬਾਰ ਵਿਚ ਜਾਂਦਾ ਹੁੰਦਾ ਸੀ।' ਇਸ ਵਾਰ ਮੈਨੂੰ ਉਸਦੇ ਬੋਲਣ ਦੇ ਲਹਿਜ਼ੇ ਤੋਂ ਪ੍ਰਤੀਤ ਹੋਇਆ ਕਿ ਭਾਵੇਂ ਅੰਗ੍ਰਜ਼ੀ ਇਹ ਬੜੀ ਅੱਛੀ ਤੇ ਸਾਫ ਬੋਲਦੀ ਹੈ ਪਰ ਅੰਗ੍ਰੇਜ਼ੀ ਇਸਦੀ ਮਾਤ ਭਾਸ਼ਾ ਨਹੀਂ ਹੈ। ਸ਼ਾਇਦ ਫਰੈਂਚ ਹੋਵੇਗੀ। ਮੈਂ ਸੋਚਿਆ ਤੇ ਕੁੱਝ ਰਾਹਤ ਮਹਿਸੂਸ ਕੀਤੀ। ਕਿਉਂਕਿ ਕੈਨੇਡਾ ਦੇ ਫਰੈਂਚ ਲੋਕ, ਐਂਗਲੋ ਸੈਕਸੇਨ (ਇੰਗਲੈਂਡ ਤੋਂ ਆਕੇ ਵਸੇ ਕੈਨੇਡੀਅਨ ਲੋਕ) ਦੇ ਮੁਕਾਬਲੇ ਕੁੱਝ ਖੁਲ੍ਹੇ ਤੇ ਮਿਲਣਸਾਰ ਸੁਭਾਅ ਦੇ ਮਾਲਿਕ ਹਨ।

'ਮੇਰਾ ਨਾਮ ਅਮਨ ਹੈ।' ਮੈਂ ਗਲਬਾਤ ਅੱਗੇ ਤੋਰਨ ਦੇ ਅੰਦਾਜ਼ ਨਾਲ ਕਿਹਾ ਤੇ ਆਪਣਾ ਹੱਥ ਮਿਲਾਉਣ ਲਈ ਅੱਗੇ ਕਰ ਦਿੱਤਾ। ਉਸਨੇ ਆਪਣੇ ਨਰਮ ਜਿਹੇ ਹੱਥ ਵਿਚ ਮੇਰਾ ਹੱਥ ਘੁੱਟਿਆ ਤੇ ਕਿਹਾ,'ਆਈ ਐਮ ਮਾਰਗਰੈਟ'। ਸ਼ਾਇਦ ਮੇਰੀ ਯੂਨੀਫ਼ਾਰਮ ਵਾਲੀ ਪੈਂਟ ਦੀ ਤਿੱਖੀ ਕਰੀਜ਼ ਦੇਖ ਕੇ ਉਸਨੇ ਮੁਸਕਰਾ ਕੇ ਮੈਨੂੰ ਪੁੱਛਿਆ, 'ਕੀ ਤੂੰ ਪੁਲਿਸ ਅਫ਼ਸਰ ਏਂ?'

'ਨਹੀਂ, ਮੈਂ ਤਾਂ ਬੱਸ ਡਰਾਈਵਰ ਹਾਂ' ਮੈਂ ਕਿਹਾ।



'ਓ...ਹ! ਮੇਰਾ ਪਤੀ ਵੀ ਬੱਸ ਡਰਾਈਵਰ ਸੀ। ਉਸਨੇ ਸ਼ਬਦ 'ਉਹ' ਨੂੰ ਥੋੜ੍ਹਾ ਲਟਕਾ ਕੇ ਉਦਾਸੀ ਭਰੇ ਅੰਦਾਜ ਵਿਚ ਕਿਹਾ, ਮੈਂ ਸੋਚਿਆ ਕਿ ਸ਼ਾਇਦ ਇਸਦਾ ਇਸਦੇ ਪਤੀ ਨਾਲ ਤਲਾਕ ਹੋ ਚੁੱਕਾ ਹੈ।

'ਸੀ' ਦਾ ਕੀ ਮਤਲਬ? ਮੈਂ ਆਪਣੀ ਜਗਿਆਸਾ ਦੂਰ ਕਰਨ ਲਈ ਪੁੱਛਿਆ, 'ਕਿ ਹੁਣ ਉਹ ਬੱਸ ਨਹੀਂ ਚਲਾਉਂਦਾ?'

'ਨਹੀਂ!' ਉਹ ਪਿਛਲੇ ਸਾਲ ਗੁਜ਼ਰ ਗਿਆ। ਉਸਨੇ ਡੂੰਘੀ ਸੰਜੀਦਗੀ ਨਾਲ ਜੁਆਬ ਦਿੱਤਾ।

'ਓ...ਅ! ਆਈ ਐਮ ਸੌਰੀ!' ਮੈਂ ਵੀ ਸੰਜੀਦਗੀ ਨਾਲ ਕਿਹਾ। ਉਹ ਸਾਹਮਣੀ ਕੰਧ ਵੱਲ ਟਿਕਟਿਕੀ ਲਗਾ ਕੇ ਦੇਖ ਰਹੀ ਸੀ। ਉਸਦੇ ਬੁੱਲ੍ਹਾਂ ਵਿਚੋਂ ਭੇਦਭਰੀ ਮੁਸਕਰਾਹਟ ਗਾਇਬ ਹੋ ਚੁੱਕੀ ਸੀ ਅਤੇ ਉਸਦੇ ਚਿਹਰੇ ਉਪਰ ਹਲਕੀਆਂ ਹਲਕੀਆਂ ਝੁਰੜੀਆਂ ਉੱਭਰ ਆਈਆਂ ਸਨ। 'ਮੇਰਾ ਪਤੀ ਮੈਨੂੰ ਬਹੁਤ ਪਿਆਰ ਕਰਦਾ ਸੀ।' ਉਸਨੇ ਉਸੇ ਸੰਜੀਦਗੀ ਨਾਲ ਕਿਹਾ।

ਫਿਰ ਕੁੱਝ ਦੇਰ ਚੁੱਪ ਰਹੀ ਤੇ ਮੈਂ ਵੀ ਕੁੱਝ ਕਹਿਣਾ ਮੁਨਾਸਿਬ ਨਾ ਸਮਝਿਆ। ਦੋ ਕੁ ਘੁੱਟ ਬੀਅਰ ਦੇ ਹੋਰ ਭਰੇ। ਫਿਰ ਮੈਂ ਹੀ ਚੁੱਪ ਤੋੜਨ ਵਾਸਤੇ ਪੁੱਛਿਆ, 'ਤੇਰਾ ਪਤੀ ਕਿਹੜੇ ਰੂਟ ਤੇ ਬੱਸ ਚਲਾਉਂਦਾ ਹੁੰਦਾ ਸੀ?'

'ਉਹ ਵੈਨਕੂਵਰ ਤੋਂ ਵਿਕਟੋਰੀਆ ਨੂੰ ਚਲਾਉਂਦਾ ਹੁੰਦਾ ਸੀ ਤੇ ਰੋਜ਼ ਸ਼ਾਮ ਨੂੰ ਘਰ ਆ ਜਾਂਦਾ ਹੁੰਦਾ ਸੀ।' ਉਸਨੇ ਜੁਆਬ ਦਿੱਤਾ।

'ਹਾਂ, ਲੋਕਲ ਡਰਾਇਵਰਾਂ ਦਾ ਇਹ ਤਾਂ ਫਾਇਦਾ ਹੈ ਕਿ ਤੁਹਾਡੀ ਸ਼ੋਸ਼ਲ ਤੇ ਫੈਮਲੀ ਲਾਈਫ ਬਣੀ ਰਹਿੰਦੀ ਹੈ।' ਮੈਂ ਉਸਦੀ ਹਾਂ ਵਿਚ ਹਾਂ ਮਿਲਾਉਣ ਦੇ ਲਹਿਜ਼ੇ ਵਿਚ ਕਿਹਾ।

ਉਸਨੇ ਸਿਰਫ ਸਿਰ ਹਿਲਾਇਆ। ਕੁੱਝ ਦੇਰ ਚੁੱਪ ਰਹੀ 'ਤੇ ਫ਼ਿਰ ਉਸਨੇ ਮੇਰੇ ਵੱਲ ਨਜ਼ਰਾਂ ਘੁਮਾ ਕੇ ਡੂੰਘਾ ਸਾਹ ਲੈ ਕੇ ਕਿਹਾ, 'ਜੁਆਨ ਆਦਮੀ ਆਪਣੀਆਂ ਯੂਨੀਫ਼ਾਰਮਾਂ ਵਿਚ ਕਿਤਨੇ ਸਜਦੇ ਹਨ।'

ਮੇਰੇ ਵਾਸਤੇ ਇਹ ਅੰਦਾਜ਼ਾ ਲਗਾਉਣਾ ਮੁਸ਼ਕਲ ਹੋ ਰਿਹਾ ਸੀ ਕਿ ਇਹ ਸ਼ਬਦ ਉਸਨੇ ਮੇਰੇ ਬਾਰੇ ਜਾਂ ਆਪਣੇ ਪਤੀ ਦੀ ਜੁਆਨੀ ਵੇਲੇ ਨੂੰ ਯਾਦ ਕਰਕੇ ਕਹੇ ਸਨ। ਇਸੇ ਸੋਚ ਵਿਚਾਰ ਵਿਚ ਫਸਿਆ ਸਾਂ ਕਿ ਜਦ ਉਸਨੇ ਫਿਰ ਲੰਬਾ ਸਾਹ ਲੈ ਕੇ ਕਿਹਾ, 'ਮੇਰਾ ਭਰਾ ਵੀ ਬਿਲਕੁਲ ਤੇਰੇ ਵਾਂਗ ਲੱਗਦਾ ਸੀ। ਵਰਦੀ ਵਿਚ ਬਹੁਤ ਸਜਦਾ ਹੁੰਦਾ ਸੀ। ਜਹਾਜ਼ ਉਡਾਉਂਦਾ ਹੁੰਦਾ ਸੀ ਉਹ। ਦੂਸਰੇ ਮਹਾਂ ਯੁੱਧ ਵੇਲੇ ਘਰੋਂ ਵਰਦੀ ਪਾਕੇ ਗਿਆ ਹੀ ਮੁੜਕੇ ਵਾਪਿਸ ਨਹੀਂ ਆਇਆ'। ਮੈਂ ਦੇਖਿਆ ਕਿ ਹੁਣ ਉਸਦੀਆਂ ਨਜ਼ਰਾਂ ਫੇਰ ਸਾਹਮਣੀ ਕੰਧ ਤੇ ਟਿਕੀਆਂ ਹੋਈਆਂ ਸਨ, ਉਸਦੇ ਚਿਹਰੇ ਉਪਰ ਝੁਰੜੀਆਂ ਕੁੱਝ ਹੋਰ ਉੱਭਰ ਆਈਆਂ ਸਨ ਅਤੇ ਅੱਖਾਂ ਦੇ ਕੋਇਆਂ ਵਿਚ ਪਾਣੀ ਸਿੰਮ ਆਇਆ ਸੀ। ਹੁਣ ਉਸਦੇ ਅੰਗ੍ਰੇਜ਼ੀ ਬੋਲਣ ਦਾ ਲਹਿਜ਼ਾ ਪੂਰਬੀ ਯੂਰੋਪੀਅਨ ਪ੍ਰਤੀਤ ਹੋ ਰਿਹਾ ਸੀ। ਮੇਰੀ ਉਤਸੁਕਤਾ ਕੁੱਝ ਹੋਰ ਵਧੀ। 'ਕੀ ਤੂੰ ਜਰਮਨ ਏਂ?' ਕੁੱਝ ਬੇਤੱਕੁਲਫੀ ਨਾਲ ਮੈਂ ਉਸਦੇ ਮੂੰਹੋਂ 'ਹਾਂ' ਸੁਣਨ ਦੀ ਆਸ ਨਾਲ ਪੁੱਛਿਆ। 'ਨਹੀਂ, ਮੇਰਾ ਜੰਮਣ ਪਲਣ ਰੂਸ ਵਿਚ ਹੋਇਆ ਸੀ।'

'ਪਰ ਮਾਰਗਰੇਟ ਤਾਂ ਸ਼ੁੱਧ ਅੰਗ੍ਰੇਜ਼ੀ ਨਾਮ ਹੈ?' ਮੈਂ ਸੁਆਲੀਆ ਲਹਿਜ਼ੇ ਵਿਚ ਕਿਹਾ।

'ਹਾਂ, ਕੈਨੇਡਾ ਆਉਣ ਤੋਂ ਪਹਿਲਾਂ ਮੇਰਾ ਨਾਮ ਮਾਰਗਰੀਤਾ ਸੀ।' ਉਸਨੇ ਮੇਰੀ ਤਸੱਲੀ ਕਰਾਉਣ ਦੇ ਅੰਦਾਜ਼ ਨਾਲ ਕਿਹਾ।

'ਤੂੰ ਕਦੋਂ ਕੁ ਕੈਨੇਡਾ ਆਈ ਸੀ?'

'ਦੂਸਰੇ ਮਹਾਂ ਯੁੱਧ ਵੇਲੇ ਮੇਰਾ ਬਾਪ ਵੀ ਸਾਥੋਂ ਵਿਛੜ ਗਿਆ ਤੇ ਮੇਰੀ ਮਾਂ ਕਿਸੇ ਤਰ੍ਹਾਂ ਰੁਲਦੀ ਖੁਲਦੀ ਮੈਨੂੰ ਗਿਆਰਾਂ ਸਾਲਾਂ ਦੀ ਨੂੰ ਲੈ ਕੇ ਇੱਥੇ ਆਈ ਸੀ।' ਉਸਨੇ ਆਪਣੇ ਗਲਾਸ ਵਿਚੋਂ ਇਕ ਹੋਰ ਡੂੰਘਾ ਘੁੱਟ ਭਰਿਆ, 'ਮੇਰੀ ਮਾਂ ਨੇ ਮੈਨੂੰ ਬਹੁਤ ਪਿਆਰ ਕੀਤਾ, ਬਹੁਤ ਮੁਸ਼ਕਿਲਾਂ ਨਾਲ ਮੈਨੂੰ ਪਾਲਿਆ। ਮੈਂ ਵੀ ਉਸਨੂੰ ਬਹੁਤ ਪਿਆਰ ਕਰਦੀ ਸੀ। ਮੇਰੇ ਪਤੀ ਤੋਂ ਚਾਰ ਸਾਲ ਪਹਿਲਾਂ ਉਹ ਵੀ ਗੁਜ਼ਰ ਗਈ।'

ਮੈਨੂੰ ਲੱਗਾ ਕਿ ਥੋੜ੍ਹੇ ਸਮੇਂ ਦੇ ਫਰਕ ਨਾਲ ਉਸਦੀ ਪਿਆਰੀ ਮਾਂ ਤੇ ਪਿਆਰੇ ਪਤੀ ਦੀਆਂ ਮੌਤਾਂ ਨੇ ਉਸਨੂੰ ਡੂੰਘੀ ਉਦਾਸੀ ਵੱਲ ਧਕੇਲ ਦਿੱਤਾ ਹੈ। ਉਸਨੇ ਆਪਣੀ ਡ੍ਰਿੰਕ ਮੁਕਾ ਕੇ ਵੋਦਕਾ ਦੀ ਇਕ ਹੋਰ ਡ੍ਰਿੰਕ ਬਣਵਾਈ। ਮੈਂ ਵੀ ਇੱਕ ਹੋਰ ਬੀਅਰ ਲੈ ਲਈ।

'ਤੇਰੇ ਪਤੀ ਦੀ ਮੌਤ ਕਿਸ ਤਰ੍ਹਾਂ ਹੋਈ।' ਮੈਂ ਪੁਛਿਆ।

'ਕੈਂਸਰ' ਉਸਨੇ ਇੱਕ ਬਹੁਤ ਹੀ ਡੂੰਘਾ ਸਾਹ ਲਿਆ ਤੇ ਮੈਨੂੰ ਜਾਪਿਆ ਕਿ ਜਿਵੇਂ ਇਹ ਸਾਹ ਉਸਦੇ ਪਤੀ ਦੇ ਸਾਹ ਨਾਲ ਰਲਕੇ ਉਸਦੇ ਧੁਰ ਅੰਦਰ ਤੱਕ ਉੱਤਰ ਗਿਆ ਹੋਵੇ।

'ਤੁਹਾਡੀ ਕੋਈ ਸੰਤਾਨ ਹੈ?' ਮੈਂ ਗੱਲਬਾਤ ਦਾ ਰੁਖ ਮੋੜਨ ਦੇ ਖਿਆਲ ਨਾਲ ਪੁੱਛਿਆ।

'ਤਿੰਨ ਲੜਕੀਆਂ ਹਨ।' ਉਸਨੇ ਖੁਸ਼ਕੀ ਜਿਹੀ ਨਾਲ ਜਵਾਬ ਦਿੱਤਾ। ਮੈਨੂੰ ਜਾਪਿਆ ਜਿਵੇਂ ਕੋਈ ਗਲਤ ਸੁਆਲ ਪੁੱਛ ਬੈਠਾ ਹੋਵਾਂ। 'ਯੂ ਨੋਅ, ਅਸੀਂ ਆਪਣੀਆਂ ਬੇਟੀਆਂ ਬਹੁਤ ਪਿਆਰ ਨਾਲ ਪਾਲੀਆਂ ਸਨ। ਮੇਰਾ ਪਤੀ ਤਾਂ ਉਨ੍ਹਾਂ ਉਪਰ ਜਾਨ ਛਿੜਕਦਾ ਸੀ।' ਪਤੀ ਦਾ ਖਿਆਲ ਆਉਂਦੇ ਹੀ ਉਹ ਫਿਰ ਸਾਹਮਣੀ ਕੰਧ ਵੱਲ ਖਾਲੀ ਖਾਲੀ ਨਜ਼ਰਾਂ ਨਾਲ ਦੇਖਣ ਲੱਗ ਪਈ। 'ਯੂ ਨੋਅ... ਆਪਣੇ ਪਤੀ ਦੀ ਮੌਤ ਦੇ ਬਾਦ ਮੈਂ ਬਹੁਤ ਉਦਾਸ ਰਹੀ। ਇਕ ਦਿਨ ਆਪਣੇ ਘਰ ਦੇ ਲਾਅਨ ਵਿਚ ਤੁਰਦੀ ਫਿਰਦੀ ਮੈਂ ਆਪਣੇ ਨਾਲ ਦੇ ਗੁਆਂਢੀ ਬੁੱਢੇ ਨਾਲ ਆਪਣੇ ਪਤੀ ਬਾਰੇ ਗੱਲਾਂ ਕਰਨ ਲੱਗੀ। ਉਸਨੇ ਬੜੇ ਹੀ ਖੁਸ਼ਕ ਤਰੀਕੇ ਨਾਲ ਮੈਨੂੰ ਕਿਹਾ ਕਿ ਹੁਣ ਸਾਨੂੰ ਉਸਨੂੰ ਭੁੱਲ ਜਾਣਾ ਚਾਹੀਦਾ ਹੈ। ਉਸਦੀ ਗੱਲ ਨਹੀਂ ਕਰਨੀ ਚਾਹੀਦੀ। ਫਿਰ ਕੁੱਝ ਦੇਰ ਰੁੱਕ ਕੇ ਬੋਲੀ, 'ਤੂੰ ਦੱਸ ਕੋਈ ਇਤਨੀ ਜਲਦੀ ਕਿਵੇਂ ਕਿਸੇ ਨੂੰ ਭੁੱਲ ਸਕਦਾ ਹੈ?'

'ਹਾਂ, ਇਸ ਲਈ ਕਾਫੀ ਵਕਤ ਲਗਦਾ ਹੈ।' ਮੈਂ ਕਿਹਾ।

'ਇਕ ਦਿਨ ਇਸੇ ਬਾਰ ਵਿਚ ਮੈਨੂੰ ਇਕ ਆਦਮੀ ਮਿਲਿਆ। ਗੱਲਾਂ ਬਾਤਾਂ ਦੇ ਦੌਰਾਨ ਉਹ ਮੈਨੂੰ ਆਪਣਾ ਹਮਦਰਦ ਜਾਪਿਆ। ਪਰ....ਇਹ ਮੇਰਾ ਭਰਮ ਸੀ। ਉਹ ਤਾਂ ਸਿਰਫ਼ ਇਕ ਰਾਤ ਹੀ ਮੇਰੇ ਨਾਲ ਗੁਜ਼ਾਰਨੀ ਚਾਹੁੰਦਾ ਸੀ। ਮੈਂ ਬੜੀ ਮਾਯੂਸ ਹੋ ਗਈ। ਫਿਰ ਹਾਰ ਕੇ ਸਾਈਕੋਲੋਜਿਸਟ ਕੋਲ ਮਦਦ ਵਾਸਤੇ ਗਈ।'

'ਸਾਈਕੋਲੋਜਿਸਟ ਨੇ ਕੀ ਦੱਸਿਆ?' ਮੈਂ ਕੁੱਝ ਉਤਸਕ ਹੋ ਕੇ ਪੁੱਛਿਆ।

'ਸੁਆਹ...ਯੂ ਨੋਅ...ਇਹ ਸਾਈਕੋਲੋਜਿਸਟ, ਸਾਈਕੇਟਰਿਸਟ ਸੱਭ ਬਕਵਾਸ ਹਨ। ਸਿਰਫ ਪੈਸਾ ਕਮਾਉਣ ਤਕ ਮਤਲਬ ਹੈ ਇਨ੍ਹਾਂ ਨੂੰ। ਜਦੋਂ ਵੀ ਕਿਸੇ ਨਾਲ ਆਪਣੇ ਪਤੀ ਬਾਰੇ ਗੱਲ ਕਰਦੀ ਹਾਂ ਤਾਂ ਅੱਗਿਉਂ ਕਹਿ ਦਿੰਦੇ ਹਨ ਕਿ ਹੁਣ ਮੈਨੂੰ ਉਸ ਨੂੰ ਯਾਦ ਨਹੀਂ ਕਰਨਾ ਚਾਹੀਦਾ। ਪਰ ਇਹ ਕਿਸ ਤਰ੍ਹਾਂ ਮੁਮਕਿਨ ਹੈ?' ਉਸਦੀ ਆਵਾਜ਼ ਵਿਚੋਂ ਉਸਦੇ ਧੁਰ ਅੰਦਰ ਦੀ ਪੀੜ ਜ਼ਾਹਿਰ ਹੋ ਰਹੀ ਸੀ। ਉਸਦੀਆਂ ਅੱਖਾਂ ਦੇ ਕੋਇਆਂ ਵਿਚ ਹੋਰ ਪਾਣੀ ਸਿੰਮ ਆਇਆ ਸੀ। ... "ਆਹ" ..." ਇਥੇ ਦਾ ਸੱਭ ਕੁੱਝ ਤੁਹਾਨੂੰ ਕਿਤਨਾ ਖੁਦਗਰਜ਼ ਤੇ ਬੇਦਰਦ ਬਣ ਜਾਣ ਲਈ ਮਜ਼ਬੂਰ ਕਰਦਾ ਹੈ।" ਸ਼ਾਇਦ ਉਸਦਾ ਇਸ਼ਾਰਾ ਇਸ ਸਿਸਟਮ ਵਲ ਸੀ।

'ਤੇਰੀਆਂ ਲੜਕੀਆਂ ਕਿੱਥੇ ਰਹਿੰਦੀਆਂ ਹਨ?' ਮੈਂ ਉਸਦਾ ਮਨ ਹੋਰ ਪਾਸੇ ਪਾਉਣ ਲਈ ਪੁੱਛਿਆ।

'ਆਪਣੇ ਆਪਣੇ ਘਰੀਂ ਹਨ, ਯੂ ਨੋਅ....ਮੇਰੇ ਪਤੀ ਨੇ ਮੈਨੂੰ ਸਾਰੀ ਉਮਰ ਨੌਕਰੀ ਨਹੀਂ ਕਰਨ ਦਿੱਤੀ ਤਾਂ ਕਿ ਬੱਚੀਆਂ ਦੀ ਪਰਵਰਿਸ਼ ਚੰਗੀ ਤਰ੍ਹਾਂ ਹੋ ਸਕੇ।' ਫਿਰ ਇੱਕ ਘੁੱਟ ਭਰਕੇ ਲੰਬਾ ਸਾਹ ਲੈ ਕੇ ਬੋਲੀ, 'ਬੜੇ ਲਾਡ ਲਡਾਏ ਅਸੀਂ ਆਪਣੀਆਂ ਬੇਟੀਆਂ ਨੂੰ।'

'ਉਹ ਵੀ ਤੈਨੂੰ ਬਹੁਤ ਪਿਆਰ ਕਰਦੀਆਂ ਹੋਣਗੀਆਂ?' ਮੈਂ ਆਪਣੀ ਤਸੱਲੀ ਜਿਹੀ ਕਰਨ ਦੇ ਖਿਆਲ ਨਾਲ ਪੁੱਛਿਆ।

'ਹੂੰਹ!' ਉਸਨੇ ਬੜੇ ਵਿਅੰਗਾਤਮਕ ਅੰਦਾਜ਼ ਵਿਚ ਕਿਹਾ। ਫਿਰ ਡੂੰਘੇ ਸ਼ਿਕਾਇਤ ਭਰੇ ਲਹਿਜ਼ੇ ਵਿਚ ਬੋਲੀ, 'ਯੂ ਨੋਅ, ਮੇਰਾ ਪਤੀ ਮਰਨ ਤੋਂ ਪਹਿਲਾਂ ਮਹੀਨਾ ਭਰ ਹਸਪਤਾਲ ਵਿਚ ਰਿਹਾ। ਇਨ੍ਹਾਂ ਤਿੰਨਾਂ ਵਿਚੋਂ ਇਕ ਵੀ ਉਸਨੂੰ ਹਸਪਤਾਲ ਦੇਖਣ ਨਹੀਂ ਗਈ। ਦੇਖਣ ਤਾਂ ਕੀ ਜਾਣਾ ਸੀ ਕਦੇ ਮੈਨੂੰ ਇਤਨਾ ਨਹੀਂ ਪੁੱਛਿਆ ਕਿ ਤੈਨੂੰ ਹਸਪਤਾਲ ਜਾਣ ਲਈ ਕਾਰ ਵਿਚ ਰਾਈਡ ਦੀ ਜ਼ਰੂਰਤ ਤਾਂ ਨਹੀਂ। ਤਿੰਨਾਂ ਕੋਲ ਆਪਣੀਆਂ ਆਪਣੀਆਂ ਕਾਰਾਂ ਹਨ। ਮੈਂ ਰੋਜ਼ ਚਾਰ ਬੱਸਾਂ ਬਦਲ ਕੇ ਬੜੀ ਮੁਸ਼ਕਿਲ ਨਾਲ ਉਸਨੂੰ ਮਿਲਣ ਹਸਪਤਾਲ ਪਹੁੰਚਦੀ ਰਹੀ।'

ਕੁੱਝ ਦੇਰ ਚੁੱਪ ਰਹੀ ਫਿਰ ਉਸੇ ਲਹਿਜ਼ੇ ਵਿਚ ਬੋਲੀ, 'ਤੇ ਇੱਕ ਦਿਨ...ਐਤਵਾਰ ਸੀ ਉਸ ਦਿਨ, ਮੈਂ ਆਪਣੇ ਪਤੀ ਨੂੰ ਹਸਪਤਾਲ ਮਿਲਕੇ ਵਾਪਿਸ ਆਉਂਦੀ ਥੋੜ੍ਹਾ ਜਿਹਾ ਰਾਸ਼ਨ ਖਰੀਦਣ ਲਈ ਰਾਹ ਵਿਚ ਉੱਤਰ ਗਈ। ਮੇਰੇ ਪਤੀ ਦੀ ਹਾਲਤ ਉਸ ਦਿਨ ਜ਼ਿਆਦਾ ਖਰਾਬ ਸੀ। ਵਾਪਿਸ ਆਕੇ ਜਦੋਂ ਮੈਂ ਆਪਣੇ ਘਰ ਦਾਖਲ ਹੋਣ ਲਈ ਦਰਵਾਜ਼ੇ ਦਾ ਜਿੰਦਰਾ ਖੋਲ੍ਹਣ ਲੱਗੀ ਤਾਂ ਮੈਂ ਦੇਖਿਆ ਕਿ ਮੇਰੀ ਵਿਚਕਾਰਲੀ ਲੜਕੀ 'ਕੈਰਨ'ਦੀ ਕਾਰ ਸਾਡੇ ਘਰ ਦੇ ਸਾਹਮਣੇ ਖੜੀ ਹੈ ਅਤੇ ਉਸਦਾ ਇੰਜਣ ਚੱਲ ਰਿਹਾ ਹੈ। ਅਜੇ ਮੈਂ ਕਾਰ ਵੱਲ ਹੀ ਦੇਖਦੀ ਸੀ ਕਿ ਜਦੋਂ 'ਕੈਰਨ' ਮੇਰੇ ਘਰ ਦੇ ਪਿਛਲੇ ਪਾਸੇ ਵੱਲੋਂ ਟੱਪਦੀ ਜਿਹੀ ਆਈ ਤੇ ਮੈਨੂੰ ਕਹਿਣ ਲੱਗੀ, "ਤੂੰ ਕਿੱਧਰ ਚਲੀ ਗਈ ਸੀ, ਮੈਂ ਸਾਰੇ ਪਾਸੇ ਤੇਰੇ ਘਰ ਦੇ ਦਰਵਾਜ਼ੇ ਖੜਕਾਉਂਦੀ ਫ਼ਿਰਦੀ ਹਾਂ? ਅਸੀਂ ਬਾਰਬੀਕਿਊ ਪਾਰਟੀ ਤੇ ਜਾਣਾ ਹੈ ਅੱਗੇ ਲੇਟ ਹੋਈ ਜਾਂਦੇ ਹਾਂ।" ਮੈਂ ਉਸਨੂੰ ਪੁੱਛਿਆ "ਕੀ ਗੱਲ ਹੈ ਅੱਜ ਤੂੰ ਕਿਧਰੋਂ ਮੈਨੂੰ ਮਿਲਣ ਲਈ ਆ ਗਈ?" ਉਹ ਲਾਪਰਵਾਹੀ ਜਿਹੀ ਨਾਲ ਬੋਲੀ, "ਅਸੀਂ ਤਾਂ ਪਾਰਟੀ ਤੇ ਚੱਲੇ ਸੀ, ਹਸਪਤਾਲੋਂ ਡਾਕਟਰ ਦਾ ਫ਼ੋਨ ਆ ਗਿਆ। ਡੈਡੀ ਮਰ ਗਿਆ। ਮੈਂ ਸੋਚਿਆ ਜਾਂਦੀ ਜਾਂਦੀ ਤੈਨੂੰ ਦੱਸ ਜਾਵਾਂ।" ਇਹ ਕਹਿਕੇ ਉਹ ਕਾਹਲੀ ਨਾਲ ਆਪਣੀ ਕਾਰ ਵਿਚ ਜਾ ਬੈਠੀ ਤੇ ਘੁਰਹਰਰ ਕਰਦੀ ਉਸਦੀ ਕਾਰ ਮੇਰੀਆਂ ਨਜ਼ਰਾਂ ਤੋਂ ਉਹਲੇ ਹੋ ਗਈ। ਮੈਂ ਉਸਦੀ ਕਾਰ ਦੇ ਧੂੰਏ ਵੱਲ ਹੀ ਖੜੀ ਦੇਖਦੀ ਰਹਿ ਗਈ।'

ਮੈਂ ਦੇਖਿਆ ਕਿ ਉਸਦੀ ਮੁਸਕਰਾਹਟ ਬਹੁਤ ਅਰਥਪੂਰਣ ਹੋ ਗਈ ਸੀ ਤੇ ਉਸਦੀਆਂ ਅੱਖਾਂ ਵਿਚੋਂ ਹੰਝੂ ਵਗੀ ਜਾ ਰਹੇ ਸਨ। ਉਹ ਲਗਾਤਾਰ ਸਾਹਮਣੀ ਕੰਧ ਵੱਲ ਦੇਖੀ ਜਾ ਰਹੀ ਸੀ ਜਿਵੇਂ 'ਕੈਰਨ' ਦੀ ਕਾਰ ਘੁਰਹਰਰ ਕਰਕੇ ਉੱਧਰ ਨੂੰ ਗਈ ਹੋਵੇ ਤੇ ਉਸਦੀ ਕਾਰ ਦੇ ਧੂੰਏ ਦੇ ਨਾਲ ਨਾਲ ਉਸ ਵਲੋਂ ਆਪਣੀਆਂ ਬੱਚੀਆਂ ਨੂੰ ਲੜਾਏ ਲਾਡ ਪਿਆਰ ਵੀ ਉੱਡਦੇ ਜਾਂਦੇ ਹੋਣ।

ਸਥਾਈ ਕਾਲਮ

# ਆਪਣੇ ਲੋਕ



ਅਜਮੇਰ ਰੋਡੇ

## ਕਾਰ ਦੀ ਰਾਈਡ

"ਕਿਉਂ, ਕਿਵੇਂ ਐਂ ਫਿਰ ਪੰਡਤਾ, ਖੇਡਦੀ ਐ ਕਾਟੋ ਫੁਲਾਂ ਤੇ?" ਨੈਸ਼ ਨੇ ਕਿਚਨ ਟੇਬਲ ਤੇ ਬੈਠੇ ਸੁਰਿੰਦਰ ਸ਼ਰਮਾ ਨੂੰ ਕਿਹਾ। ਨੈਸ਼ ਦਾ ਅਸਲੀ ਨਾਮ ਨਛੱਤਰ ਬੱਗਾ ਸੀ।

"ਅਜੇ ਤੱਕ ਤਾਂ ਰੋੜਾਂ ਤੇ ਈ ਫਿਰਦੀ ਐ ਜਦੋਂ ਫੁਲਾਂ ਤੇ ਹੋਈ ਓਦੋਂ ਵੀ ਦੱਸ ਦਿਆਂਗੇ।" ਸੁਰਿੰਦਰ ਨੇ ਬਿਨ੍ਹਾਂ ਨੈਸ਼ ਵਲ ਵੇਖਣ ਦੇ ਸੁਭਾਵਕ ਹੀ ਉਤਰ ਦਿੱਤਾ। ਉਹ ਅਖਬਾਰ ਦੇ ਕਲਾਸੀਫਾਈਡ ਪੰਨਿਆਂ ਚੋਂ ਕੋਈ ਕੰਮ ਕਾਰ ਦੀ ਤਲਾਸ਼ ਕਰ ਰਿਹਾ ਸੀ।

"ਪਰਵਾਹ ਨਾ ਮੰਨ ਤੂੰ ਲੰਡੇ ਲਾਟ ਦੀ। ਨੌਕਰੀ ਸਾਲੀ ਕੀ ਚੀਜ਼ ਐ, ਨੌਕਰੀਆਂ ਤੇਰੇ ਅੱਗੇ ਪਿਛੇ ਫਿਰਨਗੀਆਂ। ਜਿੰਨਾਂ ਚਿਰ ਤੂੰ ਐਸ ਘਰ 'ਚ ਐਂ ਇਹਨੂੰ ਆਪਣਾ ਸਮਝ। ਤੇਰੇ ਪਿਓ ਨਾਲ ਆਪਣੀ ਪੱਕੀ ਆੜੀ ਸੀ।"

ਨੈਸ਼ ਨੇ ਦੰਦਾਂ ਨਾਲ ਬੀਅਰ ਦੀ ਬੋਤਲ ਦਾ ਢੱਕਣ ਪੱਟਿਆ ਅਤੇ ਬੋਤਲ ਇਸ ਤਰ੍ਹਾਂ ਮੂੰਹ 'ਚ ਉਲੱਦ ਲਈ ਜਿਵੇਂ ਕਈ ਦਿਨਾਂ ਦਾ ਤਿਹਾਇਆ ਹੋਵੇ। ਉਹ ਹੁਣੇ ਹੁਣੇ ਕੰਮ ਤੋਂ ਆਇਆ ਸੀ। ਨੈਸ਼ ਦੀ ਗੱਲ ਸੁਣ ਕੇ ਸੁਰਿੰਦਰ ਦੇ ਬੁੱਲਾਂ ਤੇ ਵਿਅੰਗ-ਆਤਮਿਕ ਮੁਸਕਾਨ ਆ ਗਈ, ਪਰ ਉਹ ਬੋਲਿਆ ਕੁਝ ਨਾ। ਸੁਰਿੰਦਰ ਨੂੰ ਨੈਸ਼ ਦੇ ਟੱਬਰ ਨਾਲ ਰਹਿੰਦਿਆਂ ਅੱਠ ਮਹੀਨੇ ਹੋ ਗਏ ਸਨ। ਇੰਡੀਆ ਤੋਂ ਆ ਕੇ ਉਹ ਇਹਨਾਂ ਕੋਲ ਹੀ ਰਹਿਣ ਲੱਗ ਪਿਆ ਸੀ। ਪਹਿਲਾਂ ਇਕ ਹਫਤਾ ਤਾਂ ਮਹਿਮਾਨਾਂ ਵਾਂਗ ਠੀਕ ਠਾਕ ਲੰਘ ਗਿਆ। ਫੇਰ ਇਕ ਦਿਨ ਸਾਰਾ ਟੱਬਰ ਸਮੇਤ ਤਿੰਨਾਂ ਬੱਚਿਆਂ ਦੇ ਬਾਹਰ ਗਿਆ ਹੋਇਆ ਸੀ। ਆਉਂਦਿਆਂ ਨੂੰ ਸੁਰਿੰਦਰ ਨੇ ਸਾਰੇ ਭਾਂਡੇ ਧੋ ਕੇ ਰੱਖ ਦਿੱਤੇ, ਕਿਚਨ ਸਾਫ ਕਰ ਦਿੱਤੀ, ਅਤੇ ਰੋਟੀਆਂ ਪਕਾ ਕੇ ਰੱਖ ਦਿੱਤੀਆਂ। ਚਿਕਨ ਵੀ ਬਣਾ ਦਿੱਤਾ। ਉਸ ਦਿਨ ਪਿੱਛੋਂ ਭਾਂਡੇ ਧੋਣ ਦਾ ਕੰਮ ਅਕਸਰ ਸੁਰਿੰਦਰ ਹੀ ਕਰਦਾ, ਰੋਟੀਆਂ ਦਾ ਕੰਮ ਵੀ ਉਸੇ ਜ਼ਿੰਮੇ ਆ ਪਿਆ। ਹੌਲੀ ਹੌਲੀ ਘਰ ਦੀ ਸਫਾਈ, ਨਿੱਕੀ ਮੋਟੀ ਰੀਪੇਅਰ, ਘਾਹ ਕੱਟਣਾ, ਗਾਰਬਿਜ਼ ਸੁੱਟਣਾ, ਕਾਰਾਂ ਸਾਫ ਕਰਨੀਆਂ ... ਸੁਰਿੰਦਰ ਸਮਝੋ ਘਰ ਦਾ ਨੌਕਰ ਬਣ ਕੇ ਰਹਿ ਗਿਆ। ਪੜ੍ਹਿਆ ਲਿਖਿਆ, ਦੂਰ ਦੀ ਸੋਚਣ ਵਾਲਾ, ਵਿਚਾਰਾ-ਸ਼ਰੀਫ ਸੁਰਿੰਦਰ!

ਨੈਸ਼ ਦੀ ਵਹੁਟੀ ਨਸੀਬੋ ਦਾ ਸੁਭਾਅ ਬਹੁਤ ਸਖਤ ਸੀ। ਉਸ ਨੂੰ ਪਿੱਛੇ ਪਿੰਡ ਵਿਚ ਸੁਰਿੰਦਰ ਦੇ ਪਿਤਾ ਦਾ ਵੀ ਕੋਈ ਆਦਰ ਸਤਕਾਰ ਨਹੀਂ ਸੀ। ਨੈਸ਼ ਆਪ ਵੀ ਸ਼ਰਾਬ ਪੀ ਕੇ ਅਕਸਰ ਗਾਲ੍ਹਾਂ ਤੇ ਉਤਰ ਆਉਂਦਾ ਅਤੇ ਗੁੱਸਾ ਸੁਰਿੰਦਰ ਤੇ ਹੀ ਕੱਢਦਾ। ਸੁਰਿੰਦਰ ਕਿਸੇ ਕੰਮ ਕਾਰ ਮਿਲ ਜਾਣ ਤੱਕ ਗੁਲਾਮਾਂ ਵਰਗੇ ਇਹ ਦਿਨ ਕੱਟੀ ਜਾ ਰਿਹਾ ਸੀ। ਨੈਸ਼ ਦਾ ਸੁਭਾਅ ਇਕ ਦਮ ਉੱਤੇ-ਹੇਠਾਂ ਜਾਣ ਵਾਲਾ ਸੀ। ਚੰਗੇ ਮੂਡ ਵਿਚ ਉਹ ਸੁਰਿੰਦਰ ਨਾਲ ਦੋਸਤਾਂ ਵਾਲਾ ਵਰਤਾ ਕਰਦਾ ਸੀ ਅਤੇ ਉਸਨੂੰ ਆਪਣੇ ਹਾਣੀਆਂ ਵਾਂਗ ਸਮਝਦਾ ਸੀ। ਪੰਜਾਬ ਤੋਂ ਉਹ ਇਕੋ ਪਿੰਡ ਦੇ ਸਨ ਅਤੇ ਉਹਨਾਂ ਦੇ ਘਰ ਵੀ ਨਾਲੋਂ ਨਾਲ ਸਨ। ਸੁਰਿੰਦਰ ਦੇ ਘਰ ਦੇ ਵੀ ਪਿੰਡ ਦੇ ਜ਼ਿਮੀਦਾਰਾਂ ਵਾਂਗ ਬਹੁਤਾ ਖੇਤੀ ਬਾੜੀ ਦਾ ਹੀ ਧੰਦਾ ਕਰਦੇ ਸਨ। ਨੈਸ਼ ਦੀ ਉਮਰ ਪੈਂਤੀ ਛੱਤੀ ਸਾਲ ਦੀ ਸੀ, ਸੁਰਿੰਦਰ ਦੀ ਉਮਰ ਨਾਲੋਂ ਚੋਦਾਂ ਪੰਦਰਾਂ ਸਾਲ ਵੱਡੀ।

ਨੈਸ਼ ਨੇ ਬੀਅਰ ਦੀ ਦੂਜੀ ਬੋਤਲ ਦਾ ਆਖਰੀ ਘੁੱਟ ਭਰਿਆ ਤੇ ਬੋਤਲ ਕਿਚਨ ਦੇ ਖੂੰਜੇ ਵਿਚ ਪਏ ਇਕ ਪੁਰਾਣੇ ਜਿਹੇ ਸੋਫੇ ਉਤੇ ਵਗਾਹ ਮਾਰੀ।

"ਚੱਲ ਫੇਰ ਸ਼ਿੰਦਰਾ ਤੈਨੂੰ ਕਾਰ ਦਾ ਗੇੜਾ ਕਦਾ ਲਿਆਈਏ", ਨੈਸ਼ ਨੇ ਕੁਝ ਕਾਹਲੀ ਜਿਹੀ ਨਾਲ ਸੁਰਿੰਦਰ ਨੂੰ ਕਿਹਾ।

"ਨਹੀਂ ਅੱਜ ਰਹਿਣ ਦਿੰਨੇ ਆਂ, ਤੂੰ ਕੱਲਾ ਈ ਜਾਇਆ, ਮੇਰਾ ਜੀਅ ਜਿਹਾ ਨੀ ਕਰਦਾ।"

"ਚੱਲ ਯਾਰ ਉੱਠ ਤੂੰ ਖੜਾ ਹੋ, ਐਂਵੇਂ ਬਰਕੇ ਫੋਲ ਫੋਲ ਅਖਬਾਰ ਦੀ ਅਹੀ ਤਹੀ ਫੇਰੀ ਜਾਨਾਂ। ਕਾਰ ਦਾ ਲਸੰਸ ਐਸ ਮੁਲਕ 'ਚ ਐਵੇਂ ਨੀ ਮਿਲਦਾ, ਪੂਰੀ ਪ੍ਰੈਕਟਿਸ ਕਰਨੀ ਪੈਂਦੀ ਐ। ਲੈ ਆਪਣੇ ਲੋਕਾਂ ਨੂੰ ਤਾਂ ਐਥੇ ਸਾਲੀ ਪਾਰਕਿੰਗ ਈ ਨੀ ਕਰਨੀ ਔਂਦੀ...।"

"ਨਾ ਪਾਰਕਿੰਗ ਤਾਂ ਤੂੰ ਵੀ ਸੋਹਣੀ ਕਰਦੈਂ। ਜਿਥੇ ਖੜੀ ਕੀਤੀ ਜਾਂ ਤਾਂ ਅਗਲੀ ਕਾਰ 'ਚ ਫਸਾ ਤੀ ਜੇ ਅਗਲੀ ਬੱਚ ਹਟੀ ਤਾਂ ਸਮਝ ਲਾ ਪਿਛਲੀ ਦਾ ਫੈਂਡਰ ਹੈ ਨੀ", ਸ਼ਿੰਦਰ ਨੇ ਨੈਸ਼ ਦੀ ਗੱਲ ਵਿਚੋਂ ਹੀ ਟੁੱਕ ਕੇ ਕਿਹਾ।

"ਲੈ ਐਵੈਂ ਈ ਪਾਰਕਿੰਗ ਤਾਂ ਆਪਾਂ ਸਰਦਾਰ ਜੀ ਫੱਨੇ ਖਾਂ ਕਰੀਦੀ ਐ। ਐਂ ਜੇ ਕਿਤੇ ਇਕ ਅੱਧ ਕਾਰ ਦੀ ਵੱਖੀ ਝਰੀਟੀ ਗਈ ਤਾਂ ਕੀ ਕਹਿਣਾ। ਤੂੰ ਅਜੇ ਜੰਗੀਰੇ ਨੂੰ ਨੀ ਵੇਖਿਆ! ਕਲ੍ਹ ਅਸੀਂ ਲੰਬਰ ਲੈਂਡ ਗਏ। ਪਤੰਦਰ ਨੇ ਯਾਰਡ ਵਿਚ ਪਾਰਕ ਕਰਨ ਲੱਗੇ ਨੇ ਸਿੱਧੀ ਸੱਜੇ ਪਾਸੇ ਆਲੀ ਕਾਰ 'ਚ ਜਾ ਠੋਕੀ। ਉਹਦੇ 'ਚ ਅੱਗੇ ਇਕ ਗੋਰੀ ਬੈਠੀ ਸੀ, ਚੰਗੀ ਬਿਰਧ ਸੀ ਵਿਚਾਰੀ। ਉਹ ਡਰਕੇ ਆਵਦਾ ਹੱਥ ਹਿੱਕ ਦੇ ਖੱਬੇ ਸੱਜੇ ਜਿਹੇ ਕਰਕੇ ਰਾਮ ਰਾਮ ਕਰਨ ਲੱਗ ਗੀ। ਜੰਗੀਰਾ ਕਹਿੰਦਾ ਜਿੰਨੇ ਚਿਰ 'ਚ ਇਹਨੇ ਅੱਖਾਂ ਖੋਹਲਣੀਆਂ ਆਪਾਂ ਤਿੱਤਰ ਹੋਈਏ ਏਥੋਂ।"

"ਜੰਗੀਰੇ ਨੇ ਇਕ ਅੱਧਾ ਹਾੜਾ ਲਾਇਆ ਹੋਣੈ", ਸ਼ਿੰਦਰ ਨੇ ਨੈਸ਼ ਵੱਲ ਵੇਖਦਿਆਂ ਕਿਹਾ।

"ਆਹੋ ਲਾਇਆ ਈ ਹੋਇਆ ਸੀ। ਆਪਣੇ ਲੋਕ ਪੀਂਦੇ ਵੀ ਤਾਂ ਪਸੂਆਂ ਆਂਙੂ ਐਂ।"

"ਪਸੂ ਕਦੋਂ ਪੀਂਦੇ ਆ"।

ਨੈਸ਼ ਦਾ ਹਾਸਾ ਨਿਕਲ ਗਿਆ। ਪਰ ਛੇਤੀ ਹੀ ਸ਼ਿੰਦਰ ਦੀ ਚੋਟ ਸਮਝ ਕੇ ਬੋਲਿਆ, "ਵੇਖ ਲਾ ਪੰਡਤਾ ਝੇੜਾਂ ਕਰਦੈਂ, ਤੇਰੀ ਮਰਜੀ ਐ।" ਨੈਸ਼ ਨੇ ਕਾਰ ਤੋਰ ਲਈ।

"ਇੰਡੀਆ 'ਚ ਤਾਂ ਤੂੰ ਵੀ ਘਟ ਵੱਧ ਹੀ ਪੀਂਦਾ ਸੀ, ਬੁੜ੍ਹਾ ਥੋੜਾ ਡਾਂਗ ਚੱਕੀ ਰੱਖਦਾ ਸੀ", ਸ਼ਿੰਦਰ ਨੇ ਬੈਲਟ ਠੀਕ ਕਰਦੇ ਨੇ ਕਿਹਾ।

"ਕੀ ਕਰੀਏ ਯਾਰ ਐਥੇ ਸ਼ਰਾਬ ਹੈ ਈ ਬਹੁਤ, ਫੇਰ ਹੈ ਤਰਾਂ ਤਰਾਂ ਦੀ, ਮੁਲਕ ਮੁਲਕ ਦੀ, ਫੇਰ ਸੁਆਦ ਅੱਡੋ ਅੱਡ ਇਕ ਤੋਂ ਇਕ ਚੜ੍ਹਦਾ, ਫੇਰ ਵਿਚ ਮਿਕਸ ਕਰਨ ਨੂੰ ਪੰਜਾਹ ਚੀਜ਼ਾਂ, ਫੇਰ ਰੋਕ ਟੋਕ ਕੋਈ ਨੀ - ਠੇਕੇ ਅੰਦਰ ਵੜੇ ਭਾਵੇਂ ਘੰਟਾ ਫਿਰਦੇ ਰਹੋ, ਜਿਹੜੀ ਜੀ ਕਰਦਾ ਚੱਕ ਲੋ। ਪਹਿਲੀ ਵਾਰ ਮੈਂ ਤੇ ਜੰਗੀਰਾ ਕੱਠੇ ਗਏ, ਹੇਸਟਿੰਗ ਆਲੇ ਠੇਕੇ ਦੇ ਅੱਗੇ ਜਾ ਕੇ ਖੜਗੇ - ਅੰਦਰ ਜਾਣ ਨੂੰ ਜਕ ਜੀ ਲੱਗੇ। ਫੇਰ ਆਪਣੇ ਦੋ ਬੰਦੇ ਆਏ, ਉਹਨਾਂ ਦੇ ਮਗਰ ਅਸੀਂ ਵੀ ਅੰਦਰ ਚਲੇ ਗਏ। ਅੱਗੇ ਨਜ਼ਾਰਾ ਈ ਆ ਗਿਆ। ਜੰਗੀਰਾ ਸਾਲਾ ਬੋਤਲਾਂ ਨੂੰ ਈ ਪਲੋਸੀ ਜਾਵੇ...।"

ਕਾਰ ਦੀ ਕੈਸਟ ਤੋਂ ਗੀਤ ਸ਼ੁਰੂ ਹੋ ਗਿਆ:

"ਖੱਟਣ ਗਿਆਂ ਨੇ ਕੀ ਖੱਟ ਲਿਆਂਦਾ ਖੱਟ ਕੇ ਲਿਆਂਦੇ ਰੋੜ,
ਮੇਰੀ ਕੀਹਨੇ ਖਿੱਚ ਲਈ ਪਤੰਗ ਵਾਲੀ ਡੋਰ..."।

ਨੈਸ਼ ਨੇ ਗੀਤ ਦੀ ਸਤਰ ਦੁਹਰਾਈ, "ਮੇਰੀ ਕੀਹਨੇ ਖਿੱਚ ਲੀ ਪਤੰਗ ਵਾਲੀ ਡੋਰ, ਮੇਰੀ ਕੀਹਨੇ ਖਿੱਚ ਲੀ..."

ਕਿਉਂ ਅਜੇ ਵੀ ਪੈਂਦੀ ਐ ਖਿੱਚ ਪਿਛਲੀਆਂ ਡੋਰਾਂ ਦੀ, ਹੁਣ ਤਾਂ ਪੂਰਾ ਸੈੱਟ ਐਂ ਤੂੰ ਐਥੇ, ਘਰ ਐ ਕਾਰ ਐ ਟੱਬਰ ਟੀਰ ਐ।" ਸ਼ਿੰਦਰ ਨੇ ਨੈਸ਼ ਦੇ ਮੂੰਹ ਵਲ ਵੇਖਦਿਆਂ ਕਿਹਾ।

"ਪਿਛਲੀਆਂ ਡੋਰਾਂ ਦੀ ਖਿੱਚ ਕਿਵੇਂ ਹੱਟ ਜੂ ਪੰਡਤਾ। ਉਥੇ ਆਪਣੀ ਸਰਦਾਰੀ ਸੀ, ਬੁੜ੍ਹੇ ਸਾਡੇ ਦਾ ਪੂਰਾ ਰੋਅਬ ਸੀ ਪਿੰਡ 'ਚ, ਤੈਨੂੰ ਕਿਹੜਾ ਭੁਲਿਆ ਵਿਆ। ਤੇ ਹੁਣ ਸਾਡਾ ਬੁੜ੍ਹਾ ਵੀ ਐਧਰ ਔਣ ਨੂੰ ਕਾਹਲਾ ਹੋਇਆ ਫਿਰਦੈ।"

"ਮੰਗਾ ਲਾ ਫਿਰ, ਕਰਾ ਦੇ ਐਸ਼ ਉਹਨੂੰ ਵੀ ਪਿਛਲੀ ਉਮਰ ਦੀ।"

"ਮੰਗਾ ਤਾਂ ਲਈਏ ਯਾਰ, ਉਹਨੇ ਔਂਦੇ ਨੇ ਵੇਖਾ ਵੇਖੀ ਫਾਰਮਾਂ ਨੂੰ ਤੁਰ ਜਾਣੈ...ਐਵੇਂ ਬੇਰੀਆਂ ਚੁੱਗਦਾ ਫਿਰੂ, ਉੱਥੇ ਪੰਜਾਹਾਂ ਕਿੱਲਿਆਂ ਦਾ ਮਾਲਕ! ਗੱਲ ਜ੍ਹੀ ਬਣਨੀ ਨੀ ਕੋਈ।"

"ਕੀ ਫਰਕ ਪੈਂਦੈ, ਐਥੇ ਸਭ ਕੰਮ ਬਰਾਬਰ ਐ, ਤੂੰ ਵੀ ਤਾਂ ਰੋਜ ਮੇਖਾਂ ਈ ਠੋਕਦੈਂ ਫੈਕਟਰੀ 'ਚ ਜਾ ਕੇ! ਉਥੇ ਮੇਖਾਂ ਠੋਕਣ ਵਾਲਿਆਂ ਨੂੰ ..."

"ਨਾ ਰਹਿਣਾ ਤਾਂ ਆਪਾਂ ਸਰਦਾਰਾਂ ਦੇ ਪੁੱਤ ਈ ਐ, ਕੰਮ ਭਾਵੇਂ ਕੋਈ ਕਰੀਏ। ਪਰਵਾਹ ਨਾ ਮੰਨ ਤੂੰ ਏਸ ਗੱਲ ਦੀ।" ਨੈਸ਼ ਨੇ ਕਾਹਲੀ ਨਾਲ ਸ਼ਿੰਦਰ ਦੀ ਗੱਲ ਵਿਚੇ ਟੁੱਕ ਕੇ ਕਿਹਾ। ਉਹਨੂੰ ਸ਼ਿੰਦਰ ਦੀ ਗੱਲ ਉਤੇ ਕਾਫੀ ਔਖ ਜਿਹੀ ਮਹਿਸੂਸ ਹੋਈ ਸੀ।

"ਓ ਵੇਖੀਂ ਵੇਖੀਂ ...।" ਸ਼ਿੰਦਰ ਨੇ ਕਾਹਲੀ ਨਾਲ ਹੱਥ ਚੁੱਕ ਕੇ ਨੈਸ਼ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਨੈਸ਼ ਨੇ ਇਕ ਦਮ ਬ੍ਰੇਕ ਨੱਪੇ, ਕਾਰ ਚੀਕਾਂ ਮਾਰਦੀ ਲਾਲ ਬੱਤੀਆਂ ਵਿਚ ਦਾਖਲ ਹੁੰਦੀ ਹੁੰਦੀ ਰੁਕ ਗਈ।

"ਲੈ ਪਰਵਾਹ ਨਾ ਮੰਨ ਤੂੰ ਪੰਡਤਾ ਕਿਸੇ ਗੱਲ ਦੀ।" ਨੈਸ਼ ਦੇ ਮੂੰਹੋਂ ਆਪ ਮੁਹਾਰੇ ਨਿਕਲ ਗਿਆ। ਉਸਨੂੰ ਕਾਰ ਦੀਆਂ ਚੀਕਾਂ ਪੈਣ ਨਾਲ ਆਪਣੇ ਅੰਦਰ ਇਕ ਸ਼ਕਤੀ ਜਿਹੀ ਦਾ ਅਹਿਸਾਸ ਹੋਇਆ। ਉਹ ਫੇਰ ਪਹਿਲਾਂ ਵਾਲੇ ਰੌਂਅ ਵਿਚ ਹੀ ਆ ਗਿਆ।

ਨੈਸ਼ ਨੇ ਹੇਸਟਿੰਗ ਸਟਰੀਟ ਉਤੇ ਠੇਕੇ ਮੂਹਰੇ ਕਾਰ ਰੋਕੀ ਅਤੇ ਇੰਜਣ ਚਲਦਾ ਛੱਡ ਕੇ ਅੰਦਰੋਂ ਸਕਾਚ ਦੀ ਬੋਤਲ ਲੈ ਆਇਆ। ਬੋਤਲ ਉਤੇ ਬਣੀ ਚਿੱਟੇ ਘੋੜੇ ਦੀ ਤਸਵੀਰ ਉਸਨੂੰ ਬੜੀ ਦਿਲਕਸ਼ ਲਗਦੀ ਸੀ। ਉਸਦੀਆਂ ਅੱਖਾਂ ਵਿਚ ਚਮਕ ਸੀ ਅਤੇ ਚਿਹਰੇ ਉਤੇ ਤੀਬਰਤਾ। ਨੈਸ਼ ਨੇ ਕਾਰ ਨੂੰ ਤੋਰ ਕੇ ਸੱਜੇ ਪਾਸੇ ਨੂੰ ਮੁੜਦੀ ਸੱਭ ਤੋਂ ਪਹਿਲੀ ਗਲੀ ਵਿਚ ਪਾ ਲਿਆ। ਸੀਟ ਉਤੇ ਪਈ ਸਕਾਚ ਦੀ ਬੋਤਲ ਨੂੰ ਇਕ ਦੋ ਵਾਰ ਵੇਖਿਆ। ਫੇਰ ਬੋਤਲ ਲਿਫਾਫੇ ਵਿਚੋਂ ਖਿੱਚ ਲਈ, ਖੱਬੇ ਹੱਥ ਵਿਚ ਫੜ ਕੇ ਉਸਦਾ ਢੱਕਣ ਦੰਦਾਂ ਵਿਚ ਘੁੱਟ ਲਿਆ ਅਤੇ ਕਾਹਲੀ ਕਾਹਲੀ ਖੱਬੇ ਨੂੰ ਘੁਮਾ ਕੇ ਬੋਤਲ ਖੋਲ੍ਹ ਲਈ। ਇਸ ਕੰਮ ਦੀ ਉਸਨੂੰ ਪੂਰੀ ਮੁਹਾਰਤ ਸੀ। ਢੱਕਣ ਦੰਦਾਂ ਵਿਚੋਂ ਥੱਲੇ ਸੁੱਟ ਕੇ ਉਸਨੇ ਬੋਤਲ ਚੋਂ ਭਰਵੀਂ ਘੁੱਟ ਪੀਤੀ, ਉਸਦਾ ਚਿਹਰਾ ਖਿੜ ਗਿਆ। ਉਹਨੇ ਨਾਲ ਬੈਠੇ ਸ਼ਿੰਦਰ ਵੱਲ ਵੇਖ ਕੇ ਕਿਹਾ,

"ਕਿਉਂ ਪੰਡਤਾ ਲੈਣੀ ਐ ਤਿੱਪ?"

"ਤੂੰ ਇਹਨੂੰ ਢੱਕ ਤਾਂ ਲੈ, ਜੇ ਘਰ ਤੱਕ ਸਬਰ ਨੀ ਹੁੰਦਾ ਤਾਂ।"

"ਲੈ ਤੂੰ ਐਂ ਕਰ, ਐਸ ਸੀਟ ਤੇ ਆ ਜਾ ਹੁਣ। ਕਾਰ ਚਲੌਣ ਦੀ ਪ੍ਰੈਕਟਿਸ ਕਰ ਲਾ।" ਨੈਸ਼ ਨੇ ਸਾਈਡ ਉੱਤੇ ਕਾਰ ਖੜੀ ਕੀਤੀ ਅਤੇ ਉੱਤਰ ਕੇ ਦੂਜੇ ਪਾਸੇ ਆ ਗਿਆ। ਸ਼ਿੰਦਰ ਨੇ ਪਿਛਲੀ ਸੀਟ ਤੋਂ ਸਟੂਡੈਂਟ ਡਰਾਈਵਰ ਵਾਲਾ ਗੱਤਾ ਚੁੱਕਿਆ ਅਤੇ ਕਾਰ ਦੇ ਪਿਛਲੇ ਪਾਸੇ ਲਾ ਦਿੱਤਾ। ਫੇਰ ਉਹ ਡਰਾਈਵਰ ਵਾਲੀ ਸੀਟ 'ਤੇ ਆ ਬੈਠਾ। ਉਸਨੇ ਹੌਲੀ ਹੌਲੀ ਕਾਰ ਤੋਰ ਲਈ। ਪਹਿਲਾਂ ਵੀ ਨੈਸ਼ ਅਕਸਰ ਏਸੇ ਥਾਂ ਉਤੇ ਆ ਕੇ ਸ਼ਿੰਦਰ ਨੂੰ ਕਾਰ ਫੜਾ ਦਿੰਦਾ ਸੀ। ਸ਼ਿੰਦਰ ਨੂੰ ਕਾਰ ਸਿੱਖਣ ਲਈ ਅਕਸਰ ਇਤਨਾ ਕੁ ਹੀ ਸਮਾਂ ਮਿਲਦਾ ਸੀ। ਨੈਸ਼ ਨੇ ਦੋ ਤਿੰਨ ਘੁੱਟਾਂ ਹੋਰ ਭਰ ਲਈਆਂ ਸਨ। ਉਸਦੇ ਚਿਹਰੇ 'ਤੇ ਸਰੂਰ ਸੀ। ਅੱਧੇ ਖੁੱਲੇ ਕਾਰ ਦੇ ਸ਼ੀਸ਼ੇ ਵਿਚੋਂ ਹਵਾ ਨੈਸ਼ ਦੇ ਸਿਰ ਨੂੰ ਲਗਦੀ ਸੀ ਅਤੇ ਕੱਟੇ ਵਾਲ ਮੱਥੇ ਉਤੇ ਵੱਜ ਵੱਜ ਕੇ ਕੁਤਕੁਤਾੜੀਆਂ ਕਰ ਰਹੇ ਸਨ। ਉਸਨੂੰ ਬਚਪਨ ਵਿਚ ਪੜ੍ਹੇ ਕਿੱਸੇ "ਪੂਰਨ ਭਗਤ" ਦੇ ਸ਼ੰਦ ਯਾਦ ਆਏ, ਅਤੇ ਉਸਦੀ ਕਲਪਨਾ ਵਿਚ ਓਹ ਦ੍ਰਿਸ਼ ਰੂਪਮਾਨ ਹੋ ਉਠਿਆ ਜਦੋਂ ਪੂਰਨ ਬਾਰਾਂ ਸਾਲਾਂ ਪਿਛੋਂ ਪਹਿਲੀ ਵੇਰ ਲੂਣਾ ਨੂੰ ਮਿਲਣ ਜਾਂਦਾ ਹੈ। ਨੈਸ਼ ਨੇ ਲੋਰ ਵਿਚ ਆ ਕੇ ਬੋਲ ਕੱਢਿਆ:

"ਪਹਿਲੀ ਤਾਂ ਪੌੜੀ ਬਈ ਚੜ ਗਿਆ ਪੂਰਨ
ਮੱਥੇ ਲੱਗਿਆ ਸ੍ਰੀ ਭਗਵਾਨ...।"

"ਐਥੇ ਭਰਾਵਾ ਤੇਰੇ ਮੱਥੇ ਕਿਸੇ ਭਗਵਾਨ ਨੇ ਨਹੀਂ ਲੱਗਣਾ, ਪੁਲਸੀਆ ਲੱਗੂ, ਬੋਤਲ ਨੂੰ ਢੱਕ ਲਾ।"

"ਪਰਵਾਹ ਨਾ ਕਰ ਤੂੰ ਕਿਸੇ ਲੰਡੇ ਲਾਟ ਦੀ", ਨੈਸ਼ ਨੇ ਬੋਤਲ ਨੂੰ ਵਾਪਸ ਬੋਤਲ ਵਾਲੇ ਲਿਫਾਫੇ ਵਿਚ ਪਾਇਆ ਅਤੇ ਉਸ 'ਚੋਂ ਘੁੱਟ ਭਰ ਕੇ ਕਹਿਣ ਲੱਗਾ:

"ਐਥੋਂ ਦੀ ਪੁਲਸ ਵੀ ਕੋਈ ਪੁਲਸ ਐ ਯਾਰ, 'ਜੀ' ਤਾਂ ਕਹਿ ਕੇ ਬੁਲੌਂਦੇ ਐ ਅਗਲੇ ਨੂੰ। ਪਿਛਲੇ ਹਫਤੇ ਮੈਨੂੰ ਰੋਕ ਲਿਆ ਵਿਕਟੋਰੀਆ ਡਰੇਵ ਉੱਤੇ। ਪੁਲਸੀਆ ਕੋਲ ਆ ਕੇ ਕਹਿੰਦਾ, "ਕੈਨ ਆਈ ਸੀ ਯੂਅਰ ਲਸੰਸ ਪਲੀਜ? ਮੈਂ ਕਿਹਾ ਪਲੀਜ ਕਹਿ ਕੇ ਤਾਂ ਭਾਵੇਂ ਸਤ ਕੁਛ ਵੇਖ ਲਾ ਮੇਰਾ। ਹੁੰਦਾ ਕਿਤੇ ਪੰਜਾਬ ਪੁਲਸ ਦਾ ਬੰਦਾ ... ਪਹਿਲਾਂ ਤਾਂ ਉਹਨੇ ਭਾਰੀ ਜ੍ਹੀ ਗਾਲ੍ਹ ਕੱਢਣੀ ਸੀ, ਫੇਰ...

"ਐਥੇ ਵੀ ਬਹੁਤੇ ਭੁਲੇਖੇ 'ਚ ਨਾ ਰਹੀਂ, ਪੁਲਸੀਏ ਬੋਲਦੇ ਈ ਇਜ਼ਤ ਨਾਲ ਐ ਪਰ ਜੀਹਦੇ ਪਿਛੇ ਪੈ ਜਾਣ ਜਾਂਦੇ ਬੁਰੇ ਦੇ ਘਰ ਤੱਕ ਐ। ਫੇਰ ਇਉਂ ਨੀ ਬਈ ਪੰਜਾਬ ਪੁਲਸ ਵਾਂਗੂ ਕਿਸੇ ਮਨਿਸਟਰ

ਤੋਂ ਫੋਨ ਕਰਵਾ ਕੇ ਛੁੱਟ ਜੋਂਗੀ ਜਾਂ ਮਾਇਆ ਦੇ ਗੱਫੇ ਭੇਟ ਕਰਕੇ। ਤੂੰ ਆਪੇ ਤਾਂ ਦਸਦਾ ਸੀ ਸਖਮੰਦਰ ਵਾਲੀ ਗੱਲ।"

"ਗੱਲ ਤਾਂ ਥੋੜੀ ਵੀ ਠੀਕ ਐ ਪੰਡਤ ਜੀ। ਸਖਮੰਦਰ ਨੂੰ ਬਾਰ੍ਹਾਂ ਸਾਲਾਂ ਪਿਛੋਂ ਬੋਚਿਆ ਟਰਾਂਟੋ ਤੋਂ।"

ਸ਼ਿੰਦਰ ਨੇ ਰਾਈਟ ਟਰਨ ਲੈ ਕੇ ਕਾਰ ਨੂੰ ਵੱਡੀ ਸਟਰੀਟ 'ਰੈਨਫਰੂ' ਤੇ ਪਾਉਣ ਲਈ ਸਿਗਨਲ ਦਿੱਤਾ, ਤਾਂ ਕਿ ਸਿੱਧਾ ਘਰ ਪਹੁੰਚਿਆ ਜਾਵੇ।

"ਨਾ ਨਾ ... ਪੰਡਤਾ ਅਜੇ ਆਪਾਂ ਘਰੇ ਨੀ ਜਾਣਾ। ਐਡੀ ਕੀ ਕਾਹਲ ਐ, ਪਰਵਾਹ ਨਾ ਮੰਨ ਤੂੰ, ਅਜੇ ਤਾਂ ਪੰਡਤ ਜੀ ਆਪਾਂ ਥੋਨੂੰ ਹੋਰ ਕਾਰ ਸਖਾਵਾਂਗੇ। ਐਥੋਂ ਲਿਫਟ ਟਰਨ ਮਾਰ ਲੋ। ਐਹੋ ਜਾ ਟੈਮ ਤਾਂ ਕਰਮਾਂ ਨਾਲ ਮਿਲਦਾ, ਤੁਸੀਂ ਕਾਰ ਚਲਾਓ, ਲੈਫਟ ਟਰਨ ਮਾਰੋ, ਸਿਗਨਲ ਦਿਓ, ਫੇਰ ਰੈਟ ਟਰਨ ਮਾਰੋ। ਪਾਰਕ ਕਰੋ, ਫੇਰ ਤੋਰੋ...। ਦੇਖੋ ਆਪਾਂ ਥੋਨੂੰ ਪੂਰੀ ਟਰੇਨਿੰਗ ਦੇਵਾਂਗੇ, ਪੱਕੇ ਅਸਤਾਦਾਂ ਵਾਲੀ, ਕਿਉਂ ਜਚੀ ਗੱਲ? ਨਹੀਂ। ਤੁਸੀਂ ਪੰਡਤ ਜੀ ਗੱਲ ਦੀ ਘੁੰਡੀ ਫੜਿਆ ਕਰੋ। ਆਹ ਵੇਖ ਐਧਰ ਮੇਰੇ ਕੋਲ, ਇਹ ਐ ਸੋਮਰਸ, ਦੁਨੀਆਂ ਦੇ ਕੁੱਲ ਰਸਾਂ ਤੋਂ ਉਪਰ। ਇਹਨੂੰ ਵੱਡੇ ਵੱਡੇ ਬ੍ਰਹਮ ਗਿਆਨੀ ਆਰੀਏ ਲੋਕ ਪੀਂਦੇ ਸੀ, ਜਦੋਂ ਉਹ ਬੇਦ ਕਤੇਬ ਰਚਦੇ ਸੀ, ਥੋੜਾ ਬੁੜ੍ਹਾ ਈ ਤਾਂ ਦਸਦਾ ਹੁੰਦਾ ਸੀ ਇਹ ਗੱਲਾਂ। ਇਹਨੂੰ ਆਪਾਂ ਹੁਣ ਘੁੱਟ ਘੁੱਟ ਕਰਕੇ ਪੂਰਾ ਅਨੰਦ ਲੈ ਕੇ ਪੀਵਾਂਗੇ। ਤੁਸੀਂ ਪੰਡਤ ਜੀ ਐਂ ਕਾਹਲ ਜੀ ਨਾ ਕਰਿਆ ਕਰੋ, ਪਰਵਾਹ ਨਾ ਮੰਨੋ ਬੱਸ ਲੰਡੇ ਲਾਟ ਦੀ।"

"ਲੰਡੇ ਲਾਟ ਦੀ ਤਾਂ ਨੀ ਪਰਵਾਹ ਮੰਨਦੇ, ਆਪਣੀ ਫੰਗਾਂ ਵਾਲੀ ਚਾਚੀ ਦੇ ਸਾਹਮਣੇ ਤਾਂ ਮੈਨੂੰ ਈ ਹੋਣਾ ਪੈਣਾ ਜਾ ਕੇ, ਤੂੰ ਤਾਂ ਜਾਂਦੇ ਨੇ ਬੇਸਮੈਂਟ 'ਚ ਉਤਰ ਜਾਣੈ।" ਨੈਸ਼ ਅਕਸਰ ਆਪਣੀ ਵਹੁਟੀ ਬਾਰੇ ਗੱਲ ਕਰਨ ਲੱਗਾ ਕਹਿੰਦਾ ਹੁੰਦਾ ਸੀ ਕਿ ਨਸੀਬੋ ਦੇ ਤਾਂ ਕਨੇਡੇ ਉਤਰਦੀ ਦੇ ਈ ਫੰਗ ਨਿਕਲ ਆਏ ਸਨ।

"ਇਕ ਤਾਂ ਯਾਰ ਉਸ ਵਹਿਲ... ਐਸੀ ਕੱਬੀ ਤੀਵੀਂ ਮਿਲੀ ਐ, ਸੂਈ ਗਿਦੜੀ ਆਂਙੂ ਪਊ ਜਾਂਦਿਆਂ ਨੂੰ, ਬਈ ਕੋਈ ਬੰਦਾ ਕਬੰਦਾ ਤਾਂ ਪਰਖਣਾ ਚਾਹੀਦੈ ਬੋਲਣ ਲੱਗਿਆਂ।"

"ਕੁਛ ਨਾ ਕੁਛ ਤਾਂ ਪਰਖ ਕੇ ਈ ਪੈਂਦੀ ਹੋਣੀ ਐਂ, ਉਹ ਵੀ ਕੀ ਕਰੇ, ਤੇਰੀ ਸੋਮਰਸ ਦਾ ਰਸਾ ਤਾਂ ਦਿਨੋ ਦਿਨ ਵਧਦਾ ਈ ਜਾਂਦੈ। ਹੁਣ ਤਾਂ ਤੈਨੂੰ ਡਾਕਟਰ ਨੇ ਵੀ ਕਹਿ ਤਾ, ਜੇ ਘੱਟ ਨਾ ਕੀਤੀ ਤਾਂ ਤੇਰੇ ਲਿਵਰ ਦਾ ਭੋਗ ਪੈ ਜਾਣਾ।"

"ਭੋਗ ਤਾਂ ਪਿਆਰੇ ਪੰਡਤ ਜੀ ਸਭ ਜੀਆਂ ਦਾ ਈ ਪੈ ਜਾਣਾ, ਤੁਹਾਡਾ ਵੀ ਤੇ ਸਾਡਾ ਵੀ, ਤੇ ਡਾਕਟਰ ਸਾਹਬ ਦਾ ਵੀ। ਫੇਰ ਐਵੇਂ ਚਿੰਤਾ 'ਚ ਕਾਹਨੂੰ ਮਰੀਏ। ਨਾਲੇ ਡਾਕਟਰ ਨੇ ਤਾਂ ਇਹੋ ਜਿਆ ਕੁਛ ਕਹਿਣਾ ਈ ਕਹਿਣਾ, ਨਹੀਂ ਤਾਂ ਉਹ ਡਾਕਟਰ ਕਾਹਦਾ? ਕਿਉਂ ਹੈ ਨਾ ਗੱਲ ਠੀਕ? ਡਾਕਟਰ ਨੂੰ ਆਵਦਾ ਕੰਮ ਕਰਨ ਦਿਓ ਆਪਾਂ ਆਵਦਾ ਕਰੀ ਜਾਨੇ ਆਂ।"

" ਤੇਰਾ ਕੰਮ ਹੋ ਗਿਆ ਤਾਂ ਚੱਲੀਏ ਹੁਣ?" ਸ਼ਿੰਦਰ ਨੇ ਕੁੱਝ ਅਕੇਵੇਂ ਨਾਲ ਕਿਹਾ। ਉਸਨੂੰ ਬਲਾਕਾਂ ਦੇ ਗੇੜੇ ਕੱਢਦਿਆਂ ਇਕ ਘੰਟੇ ਦੇ ਕਰੀਬ ਹੋ ਗਿਆ ਸੀ।

"ਹਾਂ ਹੁਣ ਤੂੰ ਬੇਸ਼ੱਕ ਪਾ ਲੈ 'ਰੈਨਫਰੂ' ਆਲੀ ਜਰਨੈਲੀ ਛੜਕ ਤੇ। ਕਿਉਂ, ਹੁਣ ਤੂੰ ਵੀ ਖੁਸ਼ ਤੇ ਆਪਾਂ ਵੀ ਖੁਸ਼, ਤੇ ਟੈਮ ਵੀ ਠੀਕ ਐ ਘਰੇ ਪਹੁੰਚਣ ਦਾ। ਤੇਰੀ 'ਚਾਚੀ ਜੀ' ਅਜੇ ਆਈ ਨੀ ਹੋਣੀ।"

ਸ਼ਿੰਦਰ ਨੇ ਰੈਨਫਰੂ ਤੋਂ ਲੈਫਟ ਟਰਨ ਲਈ। ਵੱਡੀ ਸੜਕ ਉੱਤੇ ਕਾਰ ਚਲਾਉਂਦਿਆਂ ਉਸਨੂੰ ਘਬਰਾਹਟ ਮਹਿਸੂਸ ਹੋ ਰਹੀ ਸੀ। ਉਹ ਸੱਜੀ ਲੇਨ ਵਿਚ ਪਾਈ ਕਾਰ ਨੂੰ ਸਾਵਧਾਨੀ ਨਾਲ ਚਲਾਈ ਜਾਂਦਾ ਸੀ। ਇਕ ਗੱਲੋਂ ਉਹ ਖੁਸ਼ ਵੀ ਸੀ ਕਿ ਕਾਰ ਚਲਾਉਣ ਦੀ ਅੱਜ ਕਾਫੀ ਪ੍ਰੈਕਟਿਸ ਹੋ ਗਈ। ਪਰ ਨੈਸ਼ ਹੁਣ ਬੋਤਲ ਤਕਰੀਬਨ ਖਤਮ ਕਰ ਚੁੱਕਾ ਸੀ ਅਤੇ ਉਹ ਕੋਈ ਵੀ ਉਲਟੀ ਸਿੱਧੀ ਗੱਲ ਕਰ ਸਕਦਾ ਸੀ। ਇਸ ਲਈ ਉਹਦਾ ਛੇਤੀਂ ਛੇਤੀਂ ਤੋਂ ਬੇਸਮੈਂਟ ਵਿਚ ਪਹੁੰਚਣਾ ਹੀ ਠੀਕ ਸੀ। ਜਦੋਂ ਕਾਰ ਨੰਬਰ ਬਾਈ ਐਵੀਨਿਊ ਦੇ ਕ੍ਰਾਸਿੰਗ ਤੇ ਪਹੁੰਚੀ ਤਾਂ ਉੱਥੇ ਹੁਣੇ ਹੁਣੇ ਕੋਈ ਐਕਸੀਡੈਂਟ ਹੋ ਕੇ ਹੱਟਿਆ ਸੀ। ਪੋਲੀਸ ਦੀਆਂ ਕਈ ਕਾਰਾਂ ਅਤੇ ਐਂਬੂਲੈਂਸ ਮੌਜੂਦ ਸੀ। ਵੱਡਾ ਸੀਨ ਬਣਿਆ ਹੋਇਆ ਸੀ। ਸ਼ਿੰਦਰ ਨੂੰ ਵੇਖ ਕੇ ਘਬਰਾਹਟ ਮਹਿਸੂਸ ਹੋਈ। ਉਸਨੇ ਕਾਹਲੀ ਨਾਲ ਨੈਸ਼ ਨੂੰ ਕਿਹਾ:

" ਔਹ ਸਾਹਮਣੇ ਐਕਸੀਡੈਂਟ ਹੋਇਆ ਪਿਐ, ਕਾਰ ਨੂੰ ਐਧਰ ਕਿਸੇ ਸੜਕ ਤੇ ਮੋੜ ਲਈਏ ।"

"ਐਕਸੀਡੈਂਟ ਤੈਨੂੰ ਦੰਦੀ ਵੱਢਦੈ, ਪਰਵਾਹ ਨਾ ਮੰਨ ਤੂੰ ਕਿਸੇ ਪੜੇ ਪੁਲਸੀਏ ਦੀ, ਦੱਬੀ ਚੱਲ ਤੂੰ ਕੀਲੀ ਨੂੰ।" ਨੈਸ਼ ਨੇ ਆਖਰੀ ਘੁੱਟ ਅੰਦਰ ਕਰ ਕੇ ਕਿਹਾ।

" ਨਹੀਂ ਯਾਰ ਡਰ ਜਿਹਾ ਲਗਦੈ, ਜੇ ਐਵੇਂ ਆਪਣੀ ਕਾਰ ਖੜੀ ਕਰ ਲੀ ਤਾਂ ਫਸ ਜਾਂਗੇ, ਤੂੰ ਤਾਂ ਅਜੇ ਵੀ ਬੋਤਲ ਹੱਥ 'ਚ ਲਈ ਬੈਠਾਂ।"

"ਜਦੋਂ ਮੈਂ ਤੈਨੂੰ ਕਹਿਨਾਂ ਦੱਬੀ ਚੱਲ। ਤੇਰੇ ਵਲ ਕੋਈ ਕੰਜਰ ਝਾਕ ਗਿਆ ਤਾਂ ਕਹਿ ਦੀਂ, ਐਵੇਂ ਮੋਕ ਮਾਰੀ ਜਾਨੈਂ।"

ਸ਼ਿੰਦਰ ਜਕਾਂ ਤਕਾਂ ਕਰਦਾ ਕਾਰ ਨੂੰ ਉਵੇਂ ਤੋਰੀ ਗਿਆ। ਉਸਨੇ ਐਕਸੀਡੈਂਟ ਵਲ ਨਿਗਾਹ ਮਾਰੀ, ਪੋਲੀਸ ਵਾਲੇ ਆਪਣੇ ਕੰਮ ਵਿਚ ਗਲਤਾਨ ਸਨ। ਸਭ ਦਾ ਧਿਆਨ ਉਧਰ ਸੀ। ਸ਼ਿੰਦਰ ਨੂੰ ਕ੍ਰਾਸਿੰਗ ਪਾਰ ਕਰਨ ਪਿੱਛੋਂ ਖਿਆਲ ਆਇਆ ਕਿ ਉਹ ਲਾਲ ਬੱਤੀਆਂ ਵਿਚੋਂ ਲੰਘ ਆਇਆ ਸੀ। "ਉਹ ਥੁਆਡੇ ਦੀ!" ਉਸ ਦੇ ਹੱਥ ਪੈਰ ਕੰਬਣ ਲੱਗ ਪਏ। ਉਹਨੇ ਖੱਬੇ ਮੁੜਦੀ ਪਹਿਲੀ ਗਲੀ ਵਿਚ ਹੀ ਕਾਰ ਮੋੜ ਲਈ, ਜਿੱਥੇ ਨੈਸ਼ ਦਾ ਘਰ ਸੀ। ਬ੍ਰੇਕਾਂ ਲਾਈਆਂ ਅਤੇ ਘਬਰਾ ਕੇ ਪਿੱਛੇ ਵਲ ਵੇਖਿਆ। ਉਸਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਉਹ ਪੋਲੀਸ ਦੀ ਮੌਜੂਦਗੀ ਵਿਚ ਅਤੇ ਐਡੇ ਕ੍ਰਾਸਿੰਗ ਦੀਆਂ ਲਾਲ ਬੱਤੀਆਂ ਵਿਚੋਂ ਬਚਕੇ ਲੰਘ ਆਇਆ ਹੈ।

"ਤੈਨੂੰ ਪਤਾ ਆਪਾਂ ਲਾਲ ਬੱਤੀਆਂ ਵਿਚੋਂ ਲੰਘ ਆਏ ਆਂ?"

"ਪਰਵਾਹ ਨਾ ਮੰਨ ਤੂੰ ਲੰਡੇ ਲਾਟ ਦੀ।" ਨੈਸ਼ ਨੇ ਖਾਲੀ ਬੋਤਲ ਸੜਕ ਦੇ ਪਾਸੇ ਸੰਘਣੀ ਫੈਂਸ ਵਿਚ ਵਗਾਹ ਮਾਰੀ ਤੇ ਕਾਰ ਦਾ ਦਰਵਾਜਾ ਖੋਲ੍ਹ ਕੇ ਲੜਖੜਾਂਦੇ ਕਦਮਾਂ ਨਾਲ ਆਪਣੀ ਬੇਸਮੈਂਟ ਵੱਲ ਤੁਰ ਪਿਆ।

(ਨਰਿੰਦਰ ਭਾਗੀ ਦੇ ਨਾਮ)

*   *   *

---

## ਉੱਖਲੀ ਦੀ ਬਾਕੀ

ਡੂੰਘੀ ਦਲਦਲ ਨੂੰ ਕੱਟ ਅਗਾਂਹ ਨਾ ਤੁਰ ਸਕੀ। ਉਹ ਗੈਸ ਤੇ ਗੈਸ ਦੇਣ ਲੱਗਿਆ, ਪਰ ਪਹੀਆ ਸੀ ਕਿ ਥਾਏਂ ਘੁੰਮੀ ਜਾ ਰਿਹਾ ਸੀ। ਫਿਰ ਉਸ ਨੇ ਕਾਰ ਨੂੰ ਪਿੱਛੇ ਮੋੜਨ ਲਈ ਰਿਵਰਸ ਗੇਅਰ ਲਾਇਆ। ਪਰ ਕਾਰ ਤੋਂ ਪਿੱਛੇ ਵੀ ਨਹੀਂ ਸੀ ਮੁੜਿਆ ਜਾ ਰਿਹਾ। ਹੁਣ ਪਹੀਆ ਥਾਏਂ ਪਿੱਛੇ ਨੂੰ ਘੁੰਮੀ ਜਾ ਰਿਹਾ ਸੀ। ਅੱਗੇ-ਪਿੱਛੇ, ਪਿੱਛੇ-ਅੱਗੇ, ਇੱਕੋ ਥਾਵੇਂ ਘੁੰਮਣ ਨਾਲ ਵੱਡੀ ਸਾਰੀ ਉੱਖਲੀ ਪੈ ਗਈ। ਕਾਰ ਤੋਂ ਨਾ ਅੱਗੇ ਤੁਰਿਆ ਜਾ ਰਿਹਾ ਸੀ, ਨਾ ਪਿੱਛੇ ਮੁੜਿਆ ਜਾ ਰਿਹਾ ਸੀ।

*   *   *   *

## ਗਿਆਨਪੀਠ ਪੁਰਸਕਾਰ ਨਾਲ ਸਨਮਾਨਤ

# ਵਿਦਵਤਾ ਤੇ ਚਿੰਤਨ ਦੀਆਂ ਸਿਖਰਾਂ ਛੋਹਣ ਵਾਲੀ 'ਅੱਗ ਦਾ ਦਰਿਆ' ਦੀ ਲੇਖਕਾ ਕੁਰਤੁਲ ਐਨ ਹੈਦਰ

ਗਿਆਨਪੀਠ ਪੁਰਸਕਾਰ ਨਾਲ ਸਨਮਾਨਤ ਭਾਰਤੀ ਉਪ-ਮਹਾਂਦੀਪ ਦੀ ਪ੍ਰਸਿੱਧ ਉਪਨਿਆਸਕਾਰ ਕੁਰਤੁਲ ਐਨ ਹੈਦਰ ਨਾਲ ਗੁਫਤਗੂ ਕਰਨ ਲਈ ਤੁਹਾਨੂੰ 'ਅੱਗ ਦਾ ਦਰਿਆ' ਪਾਰ ਕਰਨਾ ਹੋਵੇਗਾ।

ਇਹ ਵੀ ਇਕ ਸਵੱਬ ਹੀ ਹੈ ਕਿ ਇਹ ਲੇਖਕਾ ਜੋ 1927 ਨੂੰ ਅਲੀਗੜ ਵਿਚ ਪੈਦਾ ਹੋਈ ਸੀ, ਗਿਆਨਪੀਠ ਪੁਰਸਕਾਰ ਉਸਨੂੰ ਮਿਲਣ ਦੀ ਘੋਸ਼ਣਾ ਦੇ ਦਿਨ ਵੀ ਉਹ ਅਲੀਗੜ੍ਹ ਵਿਚ ਹੀ ਸੀ ਅਤੇ ਸੱਭ ਤੋਂ ਪਹਿਲਾਂ ਦੂਰਦਰਸ਼ਨ ਸਮਾਚਾਰ ਦੇ ਮਾਧਿਅਮ ਨਾਲ ਉਹਨੂੰ ਇਹਦੀ ਸੂਚਨਾ ਮਿਲੀ।

ਉਹਨਾਂ ਨੂੰ ਇਹ ਪੁਰਸਕਾਰ ਭਾਰਤੀ ਸਾਹਿਤ ਵਿਚ ਉਹਨਾਂ ਦੇ ਮਹੱਤਵਪੂਰਣ ਯੋਗਦਾਨ ਲਈ ਦਿੱਤਾ ਗਿਆ ਹੈ। ਉਰਦੂ ਸਾਹਿਤ ਵਿਚ ਜਿਥੋਂ ਤੱਕ ਉਪਨਿਆਸਕਾਰਾਂ ਦਾ ਸਬੰਧ ਹੈ, ਉਹਨਾਂ ਦਾ ਮੁਕਾਬਲਾ ਉਪ-ਮਹਾਂਦੀਪ ਦੇ ਕਿਸੇ ਵੀ ਉਪਨਿਆਸਕਾਰ ਨਾਲ ਨਹੀਂ ਕੀਤਾ ਜਾ ਸਕਦਾ। ਵਿਚਾਰ ਅਤੇ ਸ਼ਿਲਪ ਦੇ ਪੱਧਰ ਤੇ ਉਰਦੂ ਉਪਨਿਆਸ ਨੂੰ ਸੱਭ ਤੋਂ ਜ਼ਿਆਦਾ ਉਹਨੇ ਹੀ ਪ੍ਰਮਾਣਿਤ ਕੀਤਾ ਅਤੇ ਉਹਨੇ ਨਵਾਂ ਰਾਹ ਦਿਖਾਇਆ ਅਤੇ ਉਪਨਿਆਸ ਨੂੰ ਪੜ੍ਹਨ ਤੋਂ ਜ਼ਿਆਦਾ ਅਨੁਭੂਤੀ ਦਾ ਵਿਸ਼ਾ ਬਣਾਇਆ। ਉਹ ਸਮੇਂ ਦੇ ਚੱਕਰ ਦੇ ਨਾਲ ਨਾਲ ਮਾਨਵੀ ਸੰਵੇਦਨਾਵਾਂ ਵਿਚ ਆਉਣ ਵਾਲੇ ਬਦਲਾਵ ਨੂੰ ਆਪਣਾ ਵਿਸ਼ਾ ਬਨਾਉਂਦੀ ਹੈ। ਉਨੀਵੀਂ ਸਦੀ ਵਿਚ ਅੰਗਰੇਜੀ ਉਪਨਿਆਸ ਨੂੰ ਜੋ ਆਯਾਮ (ਦਿਸ਼ਾ) ਜਾਰਜ ਈਲੀਅਟ ਨੇ ਦਿਤੀ ਉਹੀ ਆਯਾਮ ਵੀਹਵੀਂ ਸਦੀ ਵਿਚ ਉਰਦੂ ਉਪਨਿਆਸ ਨੂੰ ਕੁਰਤੁਕ ਐਨ ਹੈਦਰ ਨੇ ਦਿੱਤਾ।

ਉਹਨੇ ਤਿੰਨ ਸਾਲ ਦੀ ਉਮਰ ਵਿਚ ਕਹਾਣੀ ਪੜ੍ਹਨਾ ਤੇ ਸੱਤ ਸਾਲ ਦੀ ਉਮਰ ਕਹਾਣੀ ਲਿਖਣਾ ਸ਼ੁਰੂ ਕੀਤਾ ਸੀ, ਪ੍ਰੰਤੂ 'ਅੱਗ ਦਾ ਦਰਿਆ' ਜੋ 1953 ਵਿਚ ਪਾਕਿਸਤਾਨ ਵਿਚ ਛਪਿਆ, ਉਹਨੇ ਉਰਦੂ ਸਾਹਤਿ ਵਿਚ ਉਪਨਿਆਸ ਦੀ ਕਲਾ ਨੂੰ ਇਕ ਨਵਾਂ ਪਸਾਰ ਤੇ ਵਿਸਥਾਰ ਦਿੱਤਾ ਕਿਉਂਕਿ ਇਹਤੋਂ ਪਹਿਲਾਂ ਉਰਦੂ ਵਿਚ ਇੰਨੇ ਬੜੇ ਘੇਰੇ ਦਾ ਕੋਈ ਵੀ ਮਹਾਂਕਾਵਿਕ ਨਾਵਲ ਨਹੀਂ ਮਿਲਦਾ।

'ਅੱਗ ਦਾ ਦਰਿਆ' ਸਿਰਫ ਭਾਰਤ ਪਾਕਿਸਤਾਨ ਦੀ ਵੰਡ ਦਾ ਹੀ ਦੁਖਾਂਤ ਨਹੀਂ ਸਗੋਂ ਪੂਰੀ ਮਾਨਵ ਜਾਤੀ ਦਾ ਦੁਖਾਂਤ ਹੈ ਜੋ ਭਾਰਤ ਦੇ ਪਿਛੋਕੜ ਵਿਚ ਦੇਸ਼ ਦੀ ਵੰਡ ਦੇ ਇਤਿਹਾਸ ਉਤੇ ਅਧਾਰਤ ਹੈ। ਇਸ ਉਪਨਿਆਸ ਦੇ ਮਾਧਿਅਮ ਨਾਲ ਉਸਨੇ ਦੋ ਹਜ਼ਾਰ ਸਾਲਾਂ ਦੇ ਭਾਰਤੀ ਇਤਿਹਾਸ, ਉਹਦੀ ਸਭਿਅਤਾ ਅਤੇ ਰੀਤੀ ਰਿਵਾਜ਼ਾਂ ਨੂੰ, ਅੱਠ ਸੌ ਸਫਿਆਂ ਵਿਚ ਹੀ ਸੀਮਤ ਕਰਕੇ 'ਗਾਗਰ ਵਿਚ ਸਾਗਰ' ਭਰਨ ਦਾ ਉਪਰਾਲਾ ਕੀਤਾ ਹੈ।

ਇਸ ਮਹਾਨ ਉਪਨਿਆਸਕਾਰ ਨੇ ਬਹੁਤ ਪਹਿਲਾਂ ਪੱਤਰਕਾਰਤਾ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾਇਆ, ਪ੍ਰੰਤੂ ਉਹ ਅੱਜ ਟੀ ਵੀ ਰੇਡੀਓ ਅਤੇ ਸਮਾਚਾਰ ਪੱਤਰਾਂ ਨਾਲ ਜੁੜੇ ਪੱਤਰਕਾਰਾਂ ਨਾਲ ਗੁਫਤਗੂ ਕਰਨ ਤੋਂ ਬਹੁਤ ਘਬਰਾਉਂਦੀ ਹੈ। ਇਸ ਪੱਤਰਕਾਰ ਨੇ ਗਿਆਨਪੀਠ ਪੁਰਸਕਾਰ ਦੀ ਘੋਸ਼ਣਾ ਦੇ ਤੁਰੰਤ ਬਾਅਦ ਹੀ ਜਦੋਂ ਭੇਂਟ ਕਰਨੀ ਚਾਹੀ ਤਾਂ ਉਹਨੇ ਕਿਸੇ ਵੀ ਤਰ੍ਹਾਂ ਦੇ ਇੰਟਰਵਿਊ ਦੇਣ ਤੋਂ ਸਿਰਫ ਇਨਕਾਰ ਹੀ ਨਹੀਂ ਕੀਤਾ ਸਗੋਂ ਮੁਬਾਰਕਬਾਦ ਸਵੀਕਾਰ ਕਰਨ ਤੋਂ ਵੀ ਹਿਚਕਚਾਹਟ ਮਹਿਸੂਸ ਕੀਤੀ।

ਕੁਰਤੁਲ ਐਨ ਹੈਦਰ ਨੇ ਇਕ ਸਾਹਿਤਕ ਪਰਿਵਾਰ ਵਿਚ ਅੱਖਾਂ ਖੋਲ੍ਹੀਆਂ, ਉਹਦੇ ਪਿਤਾ ਸੱਜ਼ਾਦ ਹੈਦਰ ਯਲਦਰਮ ਇਕ ਉੱਚ ਕੋਟੀ ਦੇ ਲੇਖਕ ਸਨ ਤੇ ਆਪਣੀ ਪੁਤਰੀ ਦੇ ਜਨਮ ਸਮੇਂ ਅਲੀਗੜ੍ਹ ਮੁਸਲਿਮ ਵਿਸ਼ਵਵਿਦਿਆਲੇ ਦੇ ਰਜਿਸਟਰਾਰ ਸਨ। ਉਹਦੇ ਮਾਤਾ ਜੀ ਨਜਰ ਜੁਹਰਾ ਵੀ ਇਕ ਪੜ੍ਹੀ ਲਿਖੀ ਔਰਤ ਹੋਣ ਦੇ ਨਾਲ ਨਾਲ ਕਥਾਕਾਰ ਵੀ ਸਨ। ਉਹਦੀ ਮੁਢਲੀ ਸਿਖਿਆ ਅਲੀਗੜ੍ਹ ਤੇ ਦੇਹਰਾਦੂਨ ਵਿਚ ਹੋਈ। ਉਸਨੂੰ ਆਪਣੇ ਦਾਈ ਸਾਲਾਂ ਦੇ ਬਚਪਨ ਦੀਆਂ ਗੱਲਾਂ ਵੀ ਯਾਦ ਹਨ। ਅੰਬ ਦੇ ਬਾਗਾਂ ਵਿਚ ਖੇਡਣਾ ਅਤੇ ਕਹਾਣੀਆਂ ਬਨਾਉਣਾ ਉਹਦੇ ਸ਼ੌਕ ਸਨ। ਗੁੱਡੀਆਂ ਨਾਲ ਖੇਡਣਾ ਤੇ ਉਹਨਾਂ ਦੀ ਸ਼ਾਦੀ ਕਰਨਾ ਉਹਨੂੰ ਬਹੁਤ ਪਸੰਦ ਸੀ, ਪ੍ਰੰਤੂ ਉਹਦੇ ਜੀਵਨ ਦੀ ਇਹ ਬਦਕਿਸਮਤੀ ਰਹੀ ਹੈ ਕਿ ਉਹ ਗੁੱਡੀਆਂ ਦੀ ਸ਼ਾਦੀ ਨੂੰ ਹਕੀਕਤ ਦਾ ਰੂਪ ਨਹੀਂ ਦੇ ਸਕੀ ਅਤੇ ਅੱਜ ਵੀ ਅਵਿਵਾਹਤ ਜੀਵਨ ਗੁਜ਼ਾਰ ਰਹੀ ਹੈ। ਉਹ ਕਹਿੰਦੀ ਹੈ ਕਿ ਉਹਦੇ ਘਰ ਦੇ ਅਦਬੀ ਮਾਹੌਲ ਦਾ ਪ੍ਰਭਾਵ ਉਹਦੇ ਬਚਪਨ ਵਿਚ ਹੀ ਪੈਣਾ ਸ਼ੁਰੂ ਹੋ ਗਿਆ ਸੀ । ਉਹਦੇ ਪਿਤਾ ਉਸਨੂੰ ਇਸ ਕੰਮ ਵਿਚ ਪ੍ਰੇਰਤ ਕਰਦੇ ਸਨ। ਉਹਨੇ ਹੁਣ ਤੱਕ ਜਿੰਨੀਆਂ ਵੀ ਕਹਾਣੀਆਂ ਪੱਤਰਕਾਵਾਂ ਨੂੰ ਛਪਵਾਉਣ ਲਈ ਭੇਜੀਆਂ ਹਨ, ਉਹਨਾਂ ਵਿਚ ਇਕ ਵੀ ਅਜਿਹੀ ਕਹਾਨੀ ਨਹੀਂ ਜੋ ਨਾ ਛਪੀ ਹੋਵੇ। ਉਹਨੇ ਬੀ ਏ ਦੀ ਡਿਗਰੀ ਆਈ ਟੀ ਕਾਲਜ ਲਖਨਊ ਤੋਂ ਕੀਤੀ ਸੀ ਤੇ ਬਾਅਦ ਵਿਚ ਅਲੀਗੜ੍ਹ ਵਿਸ਼ਵਵਿਦਿਆਲੇ ਤੋਂ ਐਮ ਏ ਅੰਗਰੇਜ਼ੀ ਵਿਚ ਦਾਖਲਾ ਲਿਆ ਪਰੰਤੂ ਉਸ ਸਮੇਂ ਮੁਸਲਮ ਵਿਦਿਆਰਥੀਆਂ ਵਿਚਕਾਰ ਪਰਦੇ ਦਾ ਰਿਵਾਜ ਸੀ, ਇਸ ਲਈ ਉਹ ਦੋਬਾਰਾ ਲਖਨਊ ਚਲੀ ਗਈ ਜਿਥੋਂ ਉਹਨੇ 1947 ਵਿਚ ਐਮ ਏ ਅੰਗਰੇਜ਼ੀ ਪਾਸ ਕੀਤੀ। 1947 ਵਿਚ ਦੇਸ਼ ਦੀ ਵੰਡ ਤੋਂ ਬਾਅਦ ਉਹ ਆਪਣੇ ਪਰਵਾਰ ਸਮੇਤ ਪਾਕਿਸਤਾਨ ਚਲੀ ਗਈ। ਉਸ ਸਮੇਂ ਉਹ ਆਪਣੇ ਪਹਿਲੇ ਉਪਨਿਆਸ 'ਮੇਰੇ ਭੀ ਸਨਮਖਾਨੇ' ਲਿਖ ਰਹੀ ਸੀ ਜੋ ਬਾਅਦ ਵਿਚ 1949 ਵਿਚ ਪਾਕਿਸਤਾਨ ਵਿਚ ਪ੍ਰਕਾਸ਼ਤ ਹੋਇਆ। ਉਹ ਦੇਸ਼ ਦੀ ਵੰਡ ਤੋਂ ਬਹੁਤ ਜ਼ਿਆਦਾ ਪ੍ਰਭਾਵਤ ਹੋਈ ਅਤੇ ਉਹਦੀਆਂ ਅੱਜ ਤੱਕ ਦੀਆਂ ਰਚਨਾਵਾਂ ਵਿਚੋਂ ਏਹੀ ਮਹਿਸੂਸ ਹੁੰਦਾ ਹੈ ਕਿ ਉਹ ਭਾਰਤਵਰਸ਼ ਦੀ ਵੰਡ ਦੇ ਇਸ ਦੁਖਾਂਤ ਤੋਂ ਆਪਣੇ ਆਪਨੂੰ ਮਾਨਸਕ ਰੂਪ ਵਿਚ ਮੁਕਤ ਨਹੀਂ ਕਰ ਸਕੀ।

ਪਾਕਿਸਤਾਨ ਵਿਚ ਉਹਨੂੰ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਵਿਚ ਸੂਚਨਾ ਅਧਿਕਾਰੀ ਦੇ ਪੱਦ ਤੇ ਨਿਯੁਕਤ ਕੀਤਾ ਗਿਆ ਜਿਥੇ

ਉਹਨੇ ਕਈ ਡਾਕੂਮੈਂਟਰੀ ਫਿਲਮਾਂ ਬਣਾਈਆਂ। ਫੇਰ ਉਹ ਪਾਕਿਸਤਾਨ ਏਅਰਲਾਈਨਜ਼ ਵਿਚ ਇਕ ਮਹੱਤਵਪੂਰਣ ਅਹੁਦੇ ਤੇ ਕੰਮ ਕਰਦੀ ਰਹੀ। ਬਾਅਦ ਵਿਚ ਉਹਨੂੰ ਪਾਕਿਸਤਾਨ ਹਾਈ ਕਮਿਸ਼ਨ ਲੰਡਨ ਵਿਚ 'ਪ੍ਰੈਸ ਅਟੈਚੀ' ਦੇ ਰੂਪ ਵਿਚ ਕੰਮ ਕਰਨ ਦਾ ਮੌਕਾ ਮਿਲਿਆ, ਪ੍ਰੰਤੂ ਉਹ ਆਪਣੀ 'ਭਾਰਤੀਅਤਾ' ਨੂੰ ਨਹੀਂ ਭੁੱਲ ਸਕੀ।

'ਸਫੀਕਾਏ ਗਮੇ ਦਿਲ' ਉਹਦਾ ਦੂਸਰਾ ਨਾਵਲ ਹੈ ਜੋ 1951 ਵਿਚ ਪਾਕਿਸਤਾਨ ਤੋਂ ਪ੍ਰਕਾਸ਼ਤ ਹੋਇਆ। ਉਹਦਾ ਇਹ ਉਪਨਿਆਸ ਸ਼ਬਦਾਵਲੀ ਤੇ ਤਕਨੀਕ ਦੇ ਪੱਖ ਤੋਂ ਉਰਦੂ ਦਾ ਸੱਭ ਤੋਂ ਅਨੂਠਾ ਉਪਨਿਆਸ ਸੀ । 'ਅੱਗ ਦਾ ਦਰਿਆ' ਤੋਂ ਪ੍ਰਭਾਵਤ ਹੋ ਕੇ ਪਾਕਿਸਤਾਨ ਵਿਚ ਆਪਣੀਆਂ ਜੜ੍ਹਾਂ ਤੇ ਨਿੱਜੀ ਪਹਿਚਾਣ ਦੀ ਤਲਾਸ਼ ਵਿਚ ਕਈ ਉਪਨਿਆਸ ਲਿਖੇ ਗਏ। ਸਲਮਨ ਰਸ਼ਦੀ ਦੇ ਅੰਗਰੇਜ਼ੀ ਨਾਵਲ 'ਮਿਡਨਾਈਟਸ ਚਿਲਡਰਨ' ਵਿਚ ਵੀ 'ਅੱਗ ਦਾ ਦਰਿਆ' ਦੀ ਝਲਕ ਮਿਲਦੀ ਹੈ।

ਪਾਕਿਸਤਾਨੀ ਸ਼ਾਸਕਾਂ ਨੇ ਜਦੋਂ ਭਾਰਤੀ ਸੰਸਕ੍ਰਿਤੀ ਅਤੇ ਸਭਿਅਤਾ ਨਾਲ ਨਫਰਤ ਕਰਦੇ ਹੋਏ ਸੰਸਕ੍ਰਿਤਿਕ ਦੀਵਾਰ ਖੜੀ ਕਰਨ ਲਈ 'ਠੁਮਰੀ', 'ਦਾਦਰਾ' ਤੇ ਸ਼ਾਸਤਰੀ ਸੰਗੀਤ ਤੇ ਪਾਬੰਦੀ ਲਾ ਦਿੱਤੀ ਤਾਂ ਉਹ ਉਥੋਂ ਦੇ ਬਦਲਦੇ ਹੋਏ ਰਾਜਨੀਤਕ ਮਾਹੌਲ ਵਿਚ ਫਿਟ ਨਹੀਂ ਹੋ ਸਕੀ ਅਤੇ 1961 ਵਿਚ ਉਹ ਵਾਪਸ ਵਤਨ ਆ ਗਈ। ਕੁਰਤੁਲ ਐਨ ਹੈਦਰ ਪਾਕਿਸਤਾਨ ਤੋਂ ਆਪਣੀ ਵਾਪਸੀ ਦੇ ਸੰਬੰਧ ਵਿਚ ਕਿਸੇ ਵੀ ਪ੍ਰਸ਼ਨ ਦਾ ਉੱਤਰ ਨਹੀਂ ਦਿੰਦੀ ਅਤੇ ਹੁਣ ਵੀ ਉਹਨੂੰ ਪਾਸਿਤਾਨ ਸੰਬੰਧੀ ਪੁਛਿਆ ਜਾਵੇ ਤਾਂ ਉਹਦੇ ਚਿਹਰੇ ਤੇ ਪਾਕਿਸਤਾਨ ਨਾਲ ਨਫਰਤ ਦੀ ਝਲਕ ਵੇਖਣ ਨੂੰ ਮਿਲ ਜਾਂਦੀ ਹੈ। ਵਤਨ ਵਾਪਸ ਆਉਣ ਤੇ ਉਹਨੇ ਬੰਬੰਈ ਤੋਂ ਪ੍ਰਕਾਸ਼ਤ 'ਇਮਪਰਿੰਟ' ਨਾਂ ਦੀ ਅੰਗਰੇਜ਼ੀ ਪੱਤਰਕਾ ਵਿਚ ਕੰਮ ਕੀਤਾ ਜਿਸਦੀ ਉਹ ਪ੍ਰਬੰਧਕ ਸੰਪਾਦਕਾ ਰਹੀ। ਬਾਅਦ ਵਿਚ 'ਟਾਈਮਜ਼ ਆਫ ਇੰਡੀਆ' ਗਰੁੱਪ ਦੁਆਰਾ ਪ੍ਰਕਾਸ਼ਤ 'ਇਲੱਸਟਰੇਟਡ ਵੀਕਲੀ' ਵਿਚ ਖੁਸ਼ਵੰਤ ਸਿੰਘ ਨਾਲ ਕੰਮ ਕਰਨ ਲੱਗੀ ਅਤੇ ਅੱਠ ਸਾਲ ਬਾਅਦ ਉਥੋਂ ਵੀ ਤਿਆਗ ਪੱਤਰ ਦੇ ਦਿੱਤਾ।

ਕੁਰਤੁਲ ਐਨ ਹੈਦਰ ਜੋ ਬਚਪਨ ਤੋਂ ਹੀ ਬਹੁਤ ਜਿੱਦੀ ਹੈ, 'ਕਾਰੇ ਜਹਾਂ ਦਰਾਜ ਹੈ' ਵਿਚ ਆਪਣੀ ਜਿੱਦ ਦਾ ਵਰਨਣ ਬੜੇ ਹੀ ਰੁਮਾਂਟਿਕ ਢੰਗ ਨਾਲ ਕਰਦੀ ਹੋਈ ਲਿਖਦੀ ਹੈ ਕਿ ਉਹ ਬਚਪਨ ਵਿਚ ਬਹੁਤ ਹੀ ਬੀਮਾਰ ਪੈ ਗਈ ਤਾਂ ਉਹਨੂੰ ਖਾਣ ਲਈ ਸਾਗੂਦਾਨਾ ਦਿੱਤਾ ਜੋ ਉਹਨੂੰ ਪਸੰਦ ਨਹੀਂ ਸੀ, ਇਸੇ ਕਰਕੇ ਉਹਨੇ ਖਾਣਾ ਨਹੀਂ ਖਾਧਾ। ਜਦੋਂ ਇਕ ਬਾਲ-ਮਨੋਵਿਗਿਆਨਕ ਡਾਕਟਰ ਨੂੰ ਦਿਖਾਇਆ ਗਿਆ ਤਾਂ ਉਹ ਤਾੜ ਗਿਆ ਕਿ ਲੜਕੀ ਦੇ ਗਲ ਵਿਚ ਕੋਈ ਖਰਾਬੀ ਨਹੀਂ ਹੈ, ਉਹ ਸਿਰਫ ਜਿੱਦੀ ਤੇ ਹਠਧਰਮੀ ਹੈ ਅਤੇ ਸਾਗੂਦਾਨਾ ਪਸੰਦ ਨਾ ਹੋਣ ਕਾਰਣ ਉਹਨੇ ਭੁੱਖ ਹੜਤਾਲ ਕੀਤੀ ਹੋਈ ਹੈ, ਫੇਰ ਡਾਕਟਰ ਨੇ ਰੋਗੀ ਲੜਕੀ ਦੇ ਸਾਹਮਣੇ ਫਲ ਰੱਖੇ ਤਾਂ ਉਹ ਇਕ ਦਮ ਠੀਕ ਹੋ ਗਈ। ਉਹਦਾ ਇਹ ਜਿੱਦੀਪਨ ਅਜ ਕਲ ਆਪਣੇ ਪੂਰੇ ਜੋਬਨ ਤੇ ਹੈ। ਮਨੋਵਿਗਿਆਨੀਆਂ ਦਾ ਇਹ ਵਿਸ਼ਵਾਸ ਹੈ ਕਿ ਬੱਚੇ ਤੇ ਬੁੱਢੇ ਦੀ ਜਿੱਦ ਇਕੋ ਜਿਹੀ ਹੁੰਦੀ ਹੈ। 63 ਸਾਲ ਦੀ ਉਮਰ ਵਿਚ ਕਦੇ ਉਹ ਟੇਪਰੀਕਾਰਡ ਤੇ ਇੰਟਰਵਿਊ ਦੇਣ ਦੀ ਜਿਦ ਕਰਦੀ ਹੈ ਤੇ ਕਦੇ ਟੇਪ ਚਾਲੂ ਹੋਣ ਤੋਂ ਬਾਅਦ ਉਹਨੂੰ ਬੰਦ ਕਰ ਦਿੰਦੀ ਹੈ।

ਪ੍ਰਸਿੱਧ ਅਲੋਚਕ ਕਿਸ਼ਨ ਚੰਦ ਨੇ ਉਹਦੇ ਨਾਵਲਾਂ ਨੂੰ ਇਕ ਡਾਂਸ ਪਾਰਟੀ ਤੋਂ ਸ਼ੁਰੂ ਹੋ ਕੇ ਦੂਸਰੀ ਡਾਂਸ ਪਾਰਟੀ ਤੇ ਖਤਮ ਹੋਣਾ ਦਸਿਆ ਹੈ, ਜਦੋਂ ਕਿ ਇਸਮਤ ਚੁਗਤਾਈ ਨੇ ਉਹਨੂੰ 'ਪੋਮ ਪੋਮ ਡਾਰਲਿੰਗ' ਦੇ ਨਾਂ ਨਾਲ ਯਾਦ ਕੀਤਾ ਹੈ। ਡਾਕਟਰ ਮੁਹੰਮਦ ਅਹਿਸਨ ਫਾਰੂਕੀ ਨੇ ਉਹਦੇ ਕਥਾ ਸਾਹਿਤ ਦੀ ਅਲੋਚਨਾ ਕਰਦੇ ਕਿਹਾ ਹੈ,"ਕੁਰਤੁਲ ਐਨ ਹੈਦਰ ਆਪਣੇ ਨਾਵਲਾਂ ਵਿਚ ਭਾਵਨਾਤਮਕ ਸਬੰਧਾਂ ਨੂੰ ਪੇਸ਼ ਕਰਦੀ ਹੈ ਅਤੇ ਉਹਨੇ 'ਅੱਗ ਦਾ ਦਰਿਆ' ਵਿਚ ਜੋ ਦਰਸ਼ਨ ਪੇਸ਼ ਕੀਤਾ ਹੈ ਉਹ ਬਕਬਾਸ ਹੈ। ਅੱਜਾਜ਼ ਬਟਾਲਵੀ ਨੂੰ ਉਹਦੀ ਸ਼ਬਦਾਵਲੀ ਤੇ ਸ਼ਕਾਇਤ ਹੈ ਕਿ ਲੇਡੀ ਮਾਊਂਟਬੈਟਨ ਭਾਰਤ ਤੋਂ ਜਾਂਦੇ ਸਮੇਂ ਆਪਣੀ ਭਾਸ਼ਾ ਉਹਦੇ ਲਈ ਛੱਡ ਗਈ ਸੀ ਜਦੋਂ ਕਿ ਜਵਾਹਰ ਲਾਲ ਨਹਿਰੂ ਵਿਸ਼ਵਵਿਦਿਆਲੇ ਦੇ ਮੁਹੰਮਦ ਹਸਨ ਨੂੰ ਇਹ ਕਿੰਤੂ ਹੈ ਕਿ ਉਹ ਆਖਿਰ ਕਦੋਂ ਤੱਕ ਦੇਸ਼ ਦੀ ਵੰਡ ਦੀ ਸਮੱਸਿਆ ਨੂੰ ਲੈ ਕੇ ਨਾਵਲ ਲਿਖਦੀ ਰਹੇਗੀ। ਕੁਰਤੁਲ ਐਨ ਹੈਦਰ ਲਹੌਰ ਤੋਂ ਛਪਦੀ ਉਰਦੂ ਸਾਹਿਤ ਦੀ ਪ੍ਰਮੁੱਖ ਪ੍ਰਤਰਕਾ 'ਨਕੂਸ਼' ਵਿਚ ਲਿਖੇ ਆਪਣੇ ਲੇਖ ਵਿਚ ਇਸ ਗੱਲ ਨੂੰ ਸਵੀਕਾਰ ਕਰਦੀ ਹੈ ਕਿ ਉਹ ਕਿਸੇ ਨਾ ਕਿਸੇ ਕੰਪਲੈਕਸ ਦਾ ਸ਼ਿਕਾਰ ਹੈ ਅਤੇ ਇਹ ਵੀ ਕਿ ਉਹ ਨਾਰਮਲ ਕਦੇ ਨਹੀਂ ਰਹੀ ਹੈ। ਪ੍ਰੰਤੂ ਇਹ ਵੀ ਸਚਾਈ ਹੈ ਕਿ ਉਪਮਹਾਂਦੀਪ ਵਿਚ ਉਹ ਸੱਭ ਤੋਂ ਵੱਡੀ ਰਚਨਾਕਾਰ ਹੈ ਅਤੇ ਉਰਦੂ ਵਾਲਿਆਂ ਵਿਚ ਉਹ ਸੱਭ ਤੋਂ ਵੱਧ ਪੜ੍ਹੀ ਲਿਖੀ ਔਰਤ ਹੈ, ਪ੍ਰੰਤੂ ਪਤਾ ਨਹੀਂ ਕਿਉਂ ਉਹਦੇ ਨਾਲ ਮਿਲਕੇ ਉਹਦੀਆਂ ਉਖੜੀਆਂ ਉਖੜੀਆਂ ਗੱਲਾਂ ਸੁਣ ਕੇ ਇਹ ਮਹਿਸੂਸ ਹੁੰਦਾ ਹੈ ਕਿ ਉਹਨੂੰ ਆਪਣੇ ਵਧੇਰੇ ਪੜ੍ਹੇ ਲਿਖੇ ਹੋਣ ਦਾ ਅਹਿਸਾਸ ਲੋੜ ਤੋਂ ਵਧੇਰੇ ਹੈ।

ਪੁਰਸ਼ ਪ੍ਰਧਾਨ ਸਮਾਜ ਵਿਚ ਜਿੱਥੇ ਕਿ ਉਹ ਅਣਵਿਆਹੀ ਹੈ, ਉਹਨੂੰ ਹਰ ਮਰਦ ਆਪਣੇ ਵਿਰੁਧ ਨਜ਼ਰ ਆਉਂਦਾ ਹੈ, ਇਸੇ ਕਰਕੇ ਉਹ ਇੰਟਰਵਿਊ ਛਪਣ ਤੋਂ ਪਹਿਲਾਂ 'ਖੁੱਦ ਵੇਖਣ' ਦੀ ਗੱਲ ਕਰਦੀ ਹੈ। ਕੁਰਤੁਲ ਐਨ ਹੈਦਰ ਤੋਂ ਜਦੋਂ ਉਹਦੀ ਉਮਰ ਪੁੱਛੀ ਗਈ ਤਾਂ ਉਹਨੇ ਆਮ ਔਰਤਾਂ ਵਾਂਗ ਦੱਸਣ ਤੋਂ ਸਾਫ ਇਨਕਾਰ ਕਰ ਦਿੱਤਾ।

ਉਹਦਾ ਨਾਵਲ 'ਕਾਰੇ ਜਹਾਂ ਦਰਾਜ਼ ਹੈ' ਦੋ ਭਾਗਾਂ ਵਿਚ ਪ੍ਰਕਾਸ਼ਤ ਹੋਇਆ ਹੈ। ਇਸ ਦੇ ਪਹਿਲੇ ਹਿੱਸੇ ਵਿਚ ਜੋ 1977 ਵਿਚ ਛਪਿਆ, ਉੱਤਰੀ ਭਾਰਤ ਦੇ ਇਕ ਪਰਿਵਾਰ ਦੀ ਦਾਸਤਾਨ ਹੈ ਅਤੇ ਦੂਸਰੇ ਹਿੱਸੇ ਵਿਚ ਪਾਕਿਸਤਾਨ ਤੇ ਇੰਗਲੈਂਡ (1948-1961) ਦਾ ਦਰਸ਼ਨ ਹੈ। ਇਸ ਨਾਵਲ ਦਾ ਤੀਸਰਾ ਹਿੱਸਾ ਲਿਖਣ ਦਾ ਵਿਚਾਰ ਵੀ ਉਹ ਬਣਾ ਚੁੱਕੀ ਹੈ ਜੋ 1962 ਵਿਚ ਨਾਵਲ ਦੇ ਪੂਰੇ ਹੋਣ ਤੱਕ ਦੇ ਉਹਦੇ ਜੀਵਨ ਸਫਰ ਤੇ ਰੋਸ਼ਨੀ ਪਾਏਗਾ। 'ਆਖਿਰੇ ਸ਼ਬ ਕੇ ਹਮਸਫਰ' ਵੀ ਉਹਦਾ ਇਕ ਪ੍ਰਸਿੱਧ ਨਾਵਲ ਹੈ ਜਿਸ ਵਿਚ ਕ੍ਰਾਂਤੀਕਾਰੀ ਅੰਦਲੋਨਾਂ ਤੇ ਸੁਤੰਤਰਤਾ ਸੰਗਰਾਮੀਆਂ ਦੇ ਜਗੀਰਦਾਰ, ਹਿੰਦੂ ਮਧਵਰਗੀ ਡਾਕਟਰ, ਭਾਰਤੀ ਪਾਦਰੀ ਅਤੇ ਇਕ ਅੰਗਰੇਜ਼ ਪ੍ਰਸ਼ਾਸਨਿਕ ਅਧਿਕਾਰੀ ਦੇ ਪਰਵਾਰਾਂ ਦੀ ਦਾਸਤਾਨ ਹੈ। ਇਸ ਦਾ ਰੂਸੀ ਭਾਸ਼ਾ ਵਿਚ ਵੀ ਅਨੁਵਾਦ ਹੋ ਚੁਕਿਆ ਹੈ ਅਤੇ ਲੱਗਭਗ ਡੇਢ ਲੱਖ ਪੁਸਤਕਾਂ ਰੂਸੀ ਭਾਸ਼ਾ ਜਾਨਣ ਵਾਲਿਆਂ ਤੱਕ ਪੁੱਜ ਚੁਕੀਆਂ ਹਨ। ਪ੍ਰੰਤੂ ਪ੍ਰਗਤੀਸ਼ੀਲ ਲਿਖਾਰੀਆਂ ਨੇ ਇਸ ਨਾਵਲ ਨੂੰ ਇਕ ਪ੍ਰਤੀਕਿਰਿਆਵਾਦੀ ਰਚਨਾ ਕਿਹਾ ਹੈ।

ਉਸਨੇ ਕੁੱਝ ਲਘੂ ਨਾਵਲ ਵੀ ਲਿਖੇ ਹਨ ਜਿਨ੍ਹਾਂ ਵਿਚ ਮੁੱਖ ਰੂਪ ਵਿਚ 'ਸੀਤਾ ਹਰਣ', 'ਚਾਯ ਕੇ ਬਾਗ', 'ਅਗਲੇ ਜਨਮ ਮੋਹੇ ਬਿਟੀਆ ਨਾ ਕੀਜੀਓ', ਬਹੁਤ ਹਰਮਨ ਪਿਆਰੇ ਹੋਏ ਹਨ। ਲਘੂ ਕਥਾਵਾਂ ਤੇ ਅਧਾਰਤ 'ਪਤਝੜ ਕੀ ਆਵਾਜ਼' ਨਾਵਲ ਵੀ ਵਧੀਆ ਰਚਨਾ ਹੈ।

'ਸੀਤਾ ਹਰਣ' ਦੀ ਮੁੱਖ ਪਾਤਰ ਇਕ ਸਿੰਧੀ ਸ਼ਰਨਾਰਥੀ ਔਰਤ ਹੈ ਅਤੇ ਕਹਾਣੀ ਦੀਆਂ ਘਟਨਾਵਾਂ ਦਿੱਲੀ, ਕਰਾਚੀ, ਨਿਊਯਾਰਕ ਤੇ ਸ਼੍ਰੀ ਲੰਕਾ ਦੀ ਧਰਤੀ ਤੇ ਜਨਮ ਲੈਂਦੀਆਂ ਹਨ ਅਤੇ ਰਮਾਇਣ ਦੀ ਕਹਾਣੀ ਵਾਂਗ ਆਧੁਨਿਕ ਸੀਤਾ ਦਾ ਦਰਦਨਾਕ ਪਹਿਲੂ

ਸਾਡੇ ਸਾਹਮਣੇ ਆ ਜਾਂਦਾ ਹੈ। ਇਹ ਲਘੂ ਨਾਵਲ ਆਧੁਨਿਕ ਔਰਤ ਦੀ ਸਥਿਤੀ ਨੂੰ ਇਕ ਅਨੂਠੇ ਢੰਗ ਨਾਲ ਪੇਸ਼ ਕਰਦਾ ਹੈ।

ਇਹ ਪੁੱਛੇ ਜਾਣ ਤੇ ਕਿ ਉਹਨੂੰ ਆਪਣੇ ਨਾਵਲਾਂ ਵਿਚ ਸੱਭ ਤੋਂ ਵਧੀਆ ਕਿਹੜਾ ਲਗਦਾ ਹੈ? ਉਹ ਤੁਰੰਤ ਹੀ 'ਆਖਿਰੇ ਸ਼ਬ ਕੇ ਹਮਸਫਰ' ਦਾ ਨਾਂ ਲੈ ਦਿੰਦੀ ਹੈ, ਪ੍ਰੰਤੂ ਥੋੜੀ ਦੇਰ ਬਾਅਦ ਸੋਚਣ ਪਿਛੋਂ ਕਹਿੰਦੀ ਹੈ ਕਿ ਹਰ ਨਾਵਲ ਦੀ ਆਪਣੀ ਇਕ ਅਲੱਗ ਵਿਸ਼ੇਸ਼ਤਾ ਹੈ। ਉਹ 'ਚਾਂਦਨੀ ਬੇਗਮ' ਨੂੰ ਬਾਅਦ ਵਿਚ ਆਪਣਾ ਸੱਭ ਤੋਂ ਵਧੀਆ ਨਾਵਲ ਮੰਨਦੀ ਹੈ, ਇਹ ਨਾਵਲ ਛੇਤੀ ਹੀ ਪ੍ਰਕਾਸ਼ਤ ਹੋਣ ਵਾਲਾ ਹੈ।

ਇਲੈਕਟਰਾਨਿਕਸ ਮੀਡੀਏ ਦੇ ਵੱਧਦੇ ਹੋਏ ਪ੍ਰਭਾਵ ਬਾਰੇ ਪੁੱਛੇ ਜਾਣ ਤੇ ਉਹ ਪ੍ਰਸ਼ਨ ਦੇ ਉਤਰ ਵਿਚ ਇਸ ਗੱਲ ਨੂੰ ਸਵੀਕਾਰ ਕਰਦੀ ਹੈ ਕਿ ਹੁਣ ਜਦੋਂ ਕਿ ਘਰ ਘਰ ਟੀ ਵੀ ਅਤੇ ਵੀਡੀਓ ਫਿਲਮਾਂ ਦਾ ਜ਼ੋਰ ਹੈ, ਇਹਦਾ ਪ੍ਰਭਾਵ ਪ੍ਰਿੰਟ ਮੀਡੀਆ ਤੇ ਵੀ ਪਵੇਗਾ ਅਤੇ ਪੁਸਤਕਾਂ ਪੜ੍ਹਨ ਵਾਲਿਆਂ ਦੀ ਗਿਣਤੀ ਵਿਚ ਕਮੀ ਆਵੇਗੀ ਅਤੇ ਪੁਸਤਕਾਂ ਘੱਟ ਪ੍ਰਕਾਸ਼ਤ ਹੋਣਗੀਆਂ। ਕੁਰਤੁਲ ਐਨ ਹੈਦਰ ਸਿਰਫ ਇਕ ਲੇਖਕਾ ਤੇ ਪੱਤਰਕਾਰ ਹੀ ਨਹੀਂ ਸਗੋਂ ਬਹੁਤ ਚੰਗੀ ਅਨੁਵਾਦਕਾ ਵੀ ਹੈ, ਉਹਨੇ ਅੰਗਰੇਜ਼ੀ ਦੇ ਕਈ ਮਹੱਤਵਪੂਰਣ ਨਾਵਲਾਂ, ਕਥਾਵਾਂ ਤੇ ਨਾਟਕਾਂ ਦਾ ਉਰਦੂ ਵਿਚ ਅਨੁਵਾਦ ਕੀਤਾ ਹੈ, ਜਿਸ ਵਿਚ ਵਿਸ਼ੇਸ਼ ਤੌਰ ਤੇ ਹੈਨਰੀ ਜੇਮਜ਼ ਦੇ ਨਾਵਲ 'ਦੀ ਪੋਰਟਰੇਟ ਆਫ ਏ ਲੇਡੀ' ਤੇ ਟੀ ਐਸ ਈਲੀਅਟ ਦੇ ਪ੍ਰਸਿੱਧ ਨਾਟਕ 'ਮਰਡਰ ਇਨ ਦੀ ਕੈਥੀਡਰਲ' ਦਾ ਅਨੁਵਾਦ ਵਰਨਣਯੋਗ ਹਨ।

ਕੁਰਤੁਲ ਐਨ ਹੈਦਰ ਨੂੰ ਬਹੁਤ ਸਾਰੇ ਸਨਮਾਨਾਂ ਨਾਲ ਸਨਮਾਨਤ ਕੀਤਾ ਜਾ ਚੁੱਕਿਆ ਹੈ - 1969 ਵਿਚ ਉਹਨੂੰ ਸੋਵੀਅਤ ਲੈਂਡ ਨਹਿਰੂ ਅਵਾਰਡ ਮਿਲਿਆ, 1981 ਵਿਚ ਉਹਨੂੰ ਉੱਤਰ ਪ੍ਰਦੇਸ਼ ਦੀ ਉਰਦੂ ਅਕਾਦਮੀ ਨੇ ਆਪਣੇ ਸੱਭ ਤੋਂ ਵੱਡੇ ਇਨਾਮ ਨਾਲ ਸਨਮਾਨਤ ਕੀਤਾ, 1984 ਵਿਚ ਪਦਮ ਸ਼੍ਰੀ ਤੇ ਗਾਲਿਬ ਅਵਾਰਡ ਨਾਲ ਸਨਮਾਨਤ ਕੀਤਾ ਗਿਆ, ਮੱਧ ਪ੍ਰਦੇਸ਼ ਸਰਕਾਰ ਨੇ ਉਹਨੂੰ ਇਕਬਾਲ ਸਨਮਾਨ ਨਾਲ ਹੁਣੇ ਹੁਣੇ ਸਨਮਾਨਤ ਕੀਤਾ ਹੈ।

ਉਹ ਆਪਣੇ ਆਪ ਨੂੰ ਉਰਦੂ ਦੀ ਪਹਿਲੀ ਉਪਨਿਆਸਕਾਰ ਵੀ ਸਵੀਕਾਰ ਨਹੀਂ ਕਰਦੀ। ਇਸ ਸੰਦਰਭ ਵਿਚ ਪੁੱਛੇ ਗਏ ਪ੍ਰਸ਼ਨ ਦੇ ਉੱਤਰ ਵਿਚ ਕਹਿੰਦੀ ਹੈ ਕਿ ਉਰਦੂ ਕਥਾ ਸਾਹਿਤ ਦਾ ਇਤਿਹਾਸ ਬਹੁਤ ਪੁਰਾਣਾ ਹੈ ਅਤੇ ਇਸ ਕਥਾ ਸਾਹਿਤ ਵਿਚ ਔਰਤਾਂ ਦਾ ਬਹੁਤ ਮਹੱਤਵਪੂਰਣ ਯੋਗਦਾਨ ਹੈ। ਮਹਿਲਾ ਉਪਨਿਆਸਕਾਰਾਂ ਵਿਚ ਪਟਨਾ ਦੀ ਰਸ਼ੀਦੁਨਨਿਸਾਂ ਨੇ 1868 ਵਿਚ ਉਰਦੂ ਦਾ ਪਹਿਲਾ ਉਪਨਿਆਸ ਲਿਖਿਆ ਸੀ। ਕੁਰਤੁਲ ਐਨ ਹੈਦਰ ਨੂੰ ਕਹਾਣੀ ਲਿਖਣ ਦੇ ਨਾਲ ਨਾਲ ਚਿੱਤਰਕਲਾ ਤੇ ਸੰਗੀਤ ਨਾਲ ਵੀ ਬਹੁਤ ਪ੍ਰੇਮ ਹੈ। ਉਹਨੇ ਚਿੱਤਰਕਲਾ ਵਿਚ ਲਖਨਊ ਤੇ ਲੰਡਨ ਸਕੂਲ ਆਫ ਆਰਟ ਤੋਂ ਸਿਖਿਆ ਪਰਾਪਤ ਕੀਤੀ ਸੀ।

**ਪੇਸ਼ਕਸ਼ ਗੁਰਬਖਸ਼ ਜੱਸ**

**(ਸੰਡੇ ਮੇਲ ਵਿਚੋਂ ਸੰਖੇਪ ਪੰਜਾਬੀ ਰੂਪ)**

*   *   *

ਸਥਾਈ ਕਾਲਮ




# ਸਕਿਜ਼ੋਫਰੀਨੀਆਂ: ਰੋਗ ਅਤੇ ਇਸਦਾ ਇਲਾਜ

ਕਿਸ਼ਤ ਪਹਿਲੀ

## ਡਾ: ਰਾਜਪਾਲ ਸਿੰਘ

[ਮੈਨੂੰ ਅਵਾਜ਼ਾਂ ਸੁਣਾਈ ਦਿੰਦੀਆਂ ਸਨ ਤੇ ਮੈਂ ਆਪਣੇ ਆਪ ਨੂੰ ਦੁਸ਼ਮਣਾਂ ਵਿਚ ਘਿਰਿਆ ਮਹਿਸੂਸ ਕਰ ਰਿਹਾ ਸਾਂ। ਮੈਨੂੰ ਹਸਪਤਾਲ ਲਿਜਾਣਾ ਪਿਆ ਸੀ..........

ਪਰ ਇਹ ਸਾਰਾ ਕੁੱਝ ਅਚਨਚੇਤ ਹੀ ਹੋਇਆ। ਮੇਰੇ ਪਰਿਵਾਰ ਦੇ ਮੈਂਬਰ ਸਮਝਦੇ ਸਨ ਕਿ ਮੈਨੂੰ ਕਿਸੇ ਨੇ ਕੁੱਝ ਕਰ ਦਿੱਤਾ ਹੈ। ਕੋਈ ਚੰਬੜ ਗਿਆ ਹੈ। ਮੈਂ ਸਮਝਦਾ ਸਾਂ ਕਿ ਸਾਰੇ ਲੋਕ ਮੇਰੇ ਪਿੱਛੇ ਪਏ ਨੇ। ਮੇਰੇ ਖਿਆਲਾਂ ਤੇ ਕੰਟਰੋਲ ਕਰਨ ਦੀਆਂ ਤਰਕੀਬਾਂ ਬਣਾਈਆਂ ਜਾ ਰਹੀਆਂ ਹਨ ਤੇ ਹਸਪਤਾਲ ਵਾਲੇ ਦੁਸ਼ਮਣਾਂ ਨਾਲ ਰਲੇ ਹੋਏ ਹਨ........।

ਦਵਾਈਆਂ ਦੇ ਅਸਰ ਨਾਲ ਜਦ ਅਵਾਜ਼ਾਂ ਸੁਨਣੀਆਂ ਘੱਟ ਹੋਈਆਂ ਤਾਂ ਮੈਨੂੰ ਦੱਸਿਆ ਗਿਆ ਕਿ ਮੈਨੂੰ ਸਕਿਜ਼ੋਫਰੀਨੀਆਂ ਹੈ। (ਸਕਿਜ਼ੋਫਰੀਨੀਆਂ ਦੇ ਰੋਗੀ ਵਲੋਂ ਇਕ ਟੀ.ਵੀ. ਇੰਟਰਵੀਊ ਦੌਰਾਨ ਦਿੱਤੇ ਬਿਆਨ ਦਾ ਕੁੱਝ ਹਿੱਸਾ) ]

ਇਸ ਰੋਗ ਵਿਚ ਆਵਾਜ਼ਾਂ ਸੁਣਾਈ ਦਿੰਦੀਆਂ ਹਨ, ਚੀਜ਼ਾਂ ਵਿਖਾਈ ਦਿੰਦੀਆਂ ਹਨ, ਵਹਿਮ ਹੋ ਜਾਂਦਾ ਹੈ, ਮਨੁੱਖ ਭਾਵਨਾਵਾਂ ਤੋਂ ਖਾਲੀ ਖਾਲੀ ਹੋ ਜਾਂਦਾ ਹੈ। ਜ਼ਿੰਦਗੀ ਜੀਣ ਅਤੇ ਸਮਾਜ ਵਿਚ ਰਹਿਣ ਦੇ ਚੱਜ ਅਚਾਰ ਜੋ ਮਨੁੱਖ ਨੇ ਸਿੱਖੇ ਹੁੰਦੇ ਹਨ, ਮਨੁੱਖ ਉਹ ਸੱਭ ਗੁਆ ਬੈਠਦਾ ਹੈ। ਆਮ ਲੋਕੀਂ ਪਾਗਲਪਨ ਦੇ ਲੱਛਣ ਜੋ ਸੋਚਦੇ ਹਨ ਉਹ ਸਕਿਜ਼ੋਫਰੀਨੀਆਂ ਤੇ ਕਾਫੀ ਹੱਦ ਤੱਕ ਫਿੱਟ ਬੈਠਦੇ ਹਨ। ਪਰ ਬਹੁਤ ਸਾਰੀਆਂ ਗਲਤ ਧਾਰਨਾਵਾਂ ਵੀ ਇਸ ਰੋਗ ਬਾਰੇ ਲੋਕਾਂ ਦੇ ਦਿਮਾਗ ਵਿਚ ਹਨ। ਦਰਅਸਲ ਅਸਲੀਅਤ ਇਹ ਹੈ:

* ਇਹ ਲੋਕ ਖੂੰਖਾਰ ਜਾਂ ਹਿੰਸਕ ਨਹੀਂ ਹੁੰਦੇ। ਆਮ ਜਨਤਾ ਵਿਚੋਂ ਜਿੰਨੇ ਪ੍ਰਤੀਸ਼ਤ ਲੋਕ ਹਿੰਸਕ ਹੁੰਦੇ ਹਨ, ਸਕਿਜ਼ੋਫਰੀਨੀਆਂ ਦੇ ਰੋਗੀਆਂ ਵਿਚ ਪ੍ਰਤੀਸ਼ਤ ਦੀ ਦਰ ਉਸਤੋਂ ਘਟ ਹੁੰਦੀ ਹੈ।
* ਇਹ ਲੋਕ ਘੱਟ ਬੁੱਧੀ ਵਾਲੇ ਨਹੀਂ ਹੁੰਦੇ, ਇਹਨਾਂ ਵਿਚ ਵੀ ਆਮ ਲੋਕਾਂ ਵਾਂਗ ਸੂਝ ਹੁੰਦੀ ਹੈ।
* ਜੋ ਆਵਾਜ਼ਾ ਸੁਣਾਈ ਦਿੰਦੀਆਂ ਹਨ ਜਾਂ ਜੋ ਚੀਜ਼ਾਂ ਵਿਖਾਈ ਦਿੰਦੀਆਂ ਹਨ ਉਹ ਦਿਮਾਗੀ ਖਰਾਬੀ ਕਰਕੇ ਹੁੰਦਾ ਹੈ, ਨਾ ਕਿ ਕਿਸੇ ਭੂਤ ਪਰੇਤ ਦੇ ਚੰਬੜਣ ਜਾਂ ਕਿਸੇ ਹੋਰ ਅਜਿਹੀ ਗੱਲ ਕਰਕੇ।
* ਇਹ ਲੋਕ ਕੋਈ ਭੰਗੀ, ਪੋਸਤੀ ਜਾਂ ਸ਼ਰਾਬੀ-ਕਬਾਬੀ ਨਹੀਂ ਹੁੰਦੇ, ਬਲਕਿ ਜਿਵੇਂ ਆਮ ਲੋਕੀਂ ਨਸ਼ੇ ਵਗੈਰਾ ਕਰਦੇ ਹਨ, ਇਸ ਤਰ੍ਹਾਂ ਹੀ ਇਹਨਾਂ ਰੋਗੀਆਂ ਵਿਚੋਂ ਵੀ ਕਈ ਕਰਦੇ ਹਨ।
* ਇਹ ਕੋਈ ਮਸਤ ਮਲੰਗ ਲੋਕ ਨਹੀਂ ਜੋ ਆਪਣੀ ਹੀ ਦੁਨੀਆਂ ਵਿਚ ਮਸਤ ਰਹਿੰਦੇ ਨੇ ਸਗੋਂ ਇਹ ਬਹੁਤਾ ਚਿਰ ਦੁਖੀ ਰਹਿੰਦੇ ਨੇ। ਜੋ ਆਵਾਜ਼ਾਂ ਸੁਣਾਈ ਦਿੰਦੀਆਂ ਹਨ, ਜੋ ਵਹਿਮਾਂ ਜਾਂ ਭਰਮਾਂ ਹੇਠ ਇਹ ਦਿਨ ਕੱਟਦੇ ਹਨ, ਉਹ ਤਸੀਹਿਆਂ ਵਾਂਗ ਹੁੰਦੇ ਹਨ।
* ਭਾਵੇਂ ਕੁੱਝ ਕਲਾਕਾਂਰਾ ਵਾਂਗ ਇਹਨਾਂ ਦੀ ਸੋਚਣੀ ਅਤੇ ਖਿਆਲ ਅਜੀਬ ਜਿਹੇ ਲਗਦੇ ਹਨ ਪਰ ਕਲਾਕਾਂਰਾ ਤੇ ਇਹਨਾਂ ਵਿਚ ਸੱਭ ਤੋਂ ਵੱਡਾ ਫਰਕ ਇਹ ਹੁੰਦਾ ਹੈ ਕਿ ਇਹਨਾਂ ਦੀ ਆਪਣੀ ਸੋਚਣੀ ਅਤੇ ਆਪਣੇ ਖਿਆਲਾਂ ਤੇ ਕੋਈ ਕੰਟਰੋਲ ਨਹੀਂ ਹੁੰਦਾ ਪਰ ਕਲਾਕਾਰਾਂ ਦਾ ਹੁੰਦਾ ਹੈ।

ਸਕਿਜ਼ੋਫਰੀਨੀਆਂ ਨੂੰ ਮੁੱਖ ਜਾਂ ਵੱਡਾ ਮਾਨਸਿਕ ਰੋਗ ਸਮਝਿਆ ਜਾਂਦਾ ਹੈ ਕਿਉਂਕਿ ਇਹ ਮਨੁੱਖ ਦੀ ਜ਼ਿੰਦਗੀ ਦੇ ਲਗਭਗ ਸਾਰੇ ਪੱਖਾਂ ਤੇ ਅਸਰ ਕਰਦਾ ਹੈ। ਮਨੁੱਖ ਦੀ ਸੋਚਣੀ ਖਰਾਬ ਹੋ ਜਾਂਦੀ ਹੈ ਤਾਂ ਹੀ ਉਹ ਆਮ ਰੋਜ਼ਾਨਾ ਜ਼ਿੰਦਗੀ ਵਿਚ ਆਉਣ ਵਾਲੀਆਂ ਆਮ ਮੁਸ਼ਕਿਲਾਂ ਨਾਲ ਸਿੱਝ ਨਹੀਂ ਸਕਦਾ। ਉਸਤੋਂ ਕੰਮ ਨਹੀਂ ਹੁੰਦਾ ਕਿਉਂਕਿ ਉਸਤੋਂ ਕਿਸੇ ਚੀਜ਼ ਤੇ ਧਿਆਨ ਕੇਂਦਰਤ ਨਹੀਂ ਕੀਤਾ ਜਾਂਦਾ ਅਤੇ ਨਾ ਹੀ ਫੁਰਤੀ ਅਤੇ ਸਪਸ਼ਟਤਾ ਨਾਲ ਸੋਚਿਆ ਜਾਂਦਾ ਹੈ। ਉਸਦੇ ਆਲੇ ਦੁਆਲੇ ਦੇ ਲੋਕਾਂ ਨਾਲ ਸਬੰਧ ਠੀਕ ਨਹੀਂ ਰਹਿੰਦੇ ਕਿਉਂਕਿ ਉਸਤੋਂ ਠੀਕ ਤਰਾਂ ਗਲਬਾਤ ਨਹੀਂ ਹੁੰਦੀ ਜਾਂ ਉਸਦੀਆਂ ਆਮ ਭਾਵਨਾਵਾਂ ਹੀ ਘੱਟ ਜਾਂਦੀਆਂ ਹਨ। ਆਪਣੇ ਖਿਆਲਾਂ ਵਿਚ ਮਨੁੱਖ ਇੰਨ੍ਹਾਂ ਗੁਆਚ ਜਾਂਦਾ ਹੈ ਕਿ ਖਾਣਾ ਪੀਣਾ ਅਤੇ ਸੌਣਾ ਤੱਕ ਭੁੱਲ ਜਾਂਦਾ ਹੈ। ਵੱਖਰੇ ਵੱਖਰੇ ਲੋਕਾਂ ਵਿਚ ਵੱਖਰੇ ਵੱਖਰੇ ਲੱਛਣ ਨਜ਼ਰ ਆ ਸਕਦੇ ਹਨ। ਪਰ ਇਹ ਰੋਗ ਅਕਸਰ ਹਰ ਮਨੁੱਖ ਨੂੰ ਕਾਫੀ ਹੱਦ ਤੱਕ ਨਾਕਾਰਾ ਕਰ ਦਿੰਦਾ ਹੈ।

ਡਾਕਟਰ ਟੋਰੀ ਆਪਣੀ ਕਿਤਾਬ "SURVIVING SCHIZOPHRENIA: A FAMILY MANUAL" ਵਿਚ ਇਸ ਦੀ ਪਰਭਾਸ਼ਾ ਇਵੇਂ ਦਿੰਦੇ ਹਨ:

'ਹੁਣ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਸਕਿਜ਼ੋਫਰੀਨੀਆਂ ਦਿਮਾਗ ਦੀ ਬੀਮਾਰੀ ਹੈ। ਜਿਵੇਂ ਕੈਂਸਰ, ਸ਼ੂਗਰ ਦਾ ਰੋਗ (Diabetes) ਅਤੇ ਮਲਟੀਪਲ ਸਿਰੋਸਿਸ ਰੋਗਾਂ ਦੀ ਵਿਗਆਨਕ ਅਤੇ ਬਾਈਲੋਜੀਕਲ (Biological) ਹੋਂਦ ਹੈ, ਉਵੇਂ ਹੀ ਇਸ ਰੋਗ ਦੀ ਹੋਂਦ ਹੈ। ਇਹ ਰੋਗ ਦਿਮਾਗ ਦੇ ਰੋਗੀ ਹੋਣ ਦੇ ਲੱਛਣ ਜਾਹਿਰ

ਕਰਦਾ ਹੈ ਜਿਸ ਵਿਚ ਸੋਚਣੀ ਜਾਂ ਸੋਚਣ ਸ਼ਕਤੀ ਵਿਚ ਖਰਾਬੀ, ਵਹਿਮ-ਭਰਮ, ਚੀਜ਼ਾਂ ਵਿਖਾਈ ਦੇਣੀਆਂ ਜਾਂ ਆਵਾਜ਼ਾਂ ਸੁਣਨੀਆਂ, ਭਾਵਨਾਵਾਂ ਅਤੇ ਵਿਵਹਾਰ ਵਿਚ ਤਬਦੀਲੀ ਆਉਣਾ ਆਦਿ ਆਉਂਦੇ ਹਨ। ਹੋ ਸਕਦਾ ਹੈ ਕੈਂਸਰ ਦੀ ਤਰ੍ਹਾਂ ਇਸ ਰੋਗ ਲਗਣ ਦੇ ਕਈ ਕਾਰਨ ਹੋਣ। ਭਾਵੇਂ ਅਸੀਂ ਕੈਂਸਰ ਤੇ ਸਕਿਜ਼ੋਫਰੀਨੀਆਂ ਦੀ ਗੱਲ ਇਵੇਂ ਕਰਦੇ ਹਾਂ ਜਿਵੇਂ ਇਹ ਇੱਕਲੇ ਇੱਕਲੇ ਰੋਗ ਹੋਣ ਪਰ ਅਸੀਂ ਸਮਝਦੇ ਹਾਂ ਕਿ ਇਹ ਬਹੁਤੇ ਰੋਗਾਂ ਦੇ ਸਮੂਹ ਹਨ। ਹੋ ਸਕਦਾ ਹੈ ਦਿਮਾਗ ਦੇ ਕਈ ਤਰ੍ਹਾਂ ਦੇ ਸਕੀਜ਼ੋਫਰੀਨੀਆਂ ਰੋਗ ਹੋਣ ਜਿਵੇਂ ਦਿਮਾਗ ਦੇ ਕਈ ਤਰ੍ਹਾਂ ਦੇ ਕੈਂਸਰ ਹਨ।"

## ਇਸ ਰੋਗ ਦੇ ਖਾਸ ਲੱਛਣ ਇਹ ਹਨ:

ਇਸ ਰੋਗ ਤੋਂ ਪ੍ਰਭਾਵਿਤ ਮਨੁੱਖ ਵਹਿਮੀ ਹੋ ਜਾਂਦੇ ਹਨ। ਰੋਗੀ ਨੂੰ ਕੋਈ ਇਕ ਵਹਿਮ ਵੀ ਹੋ ਸਕਦਾ ਹੈ ਅਤੇ ਇਕ ਵੇਲੇ ਕਿੰਨ੍ਹੇ ਵਹਿਮ ਵੀ ਹੋ ਸਕਦੇ ਹਨ। ਕਈ ਵਾਰੀ ਬਹੁਤ ਹੀ ਬੇਹੂਦਾ ਵਹਿਮ ਵੀ ਹੋ ਸਕਦਾ ਹੈ ਜਿਵੇਂ ਕਿ ਉਸਦੇ ਦਿਮਾਗ ਵਿਚ ਕੋਈ ਟਰਾਂਸਮੀਟਰ ਫਿੱਟ ਕੀਤਾ ਹੋਇਆ ਹੋਵੇ ਅਤੇ ਉਸ ਰਾਂਹੀ ਉਸਦੇ ਦਿਮਾਗ ਤੇ ਕੰਟਰੋਲ ਕੀਤਾ ਜਾ ਰਿਹਾ ਹੋਵੇ। ਅਜਿਹੇ ਵਹਿਮ ਵੀ ਆਮ ਹੋ ਜਾਂਦੇ ਹਨ ਕਿ ਰੋਗੀ ਦਾ ਕੋਈ ਪਿੱਛਾ ਕਰ ਰਿਹਾ ਹੈ, ਉਸਨੂੰ ਮਾਰਨ ਦੀ ਕੋਸ਼ਿਸ਼ ਕਰ ਰਿਹਾ ਹੈ।

ਸੋਚਾਂ ਬੇਤਰਤੀਬੀਆਂ ਹੋ ਸਕਦਿਆਂ ਹਨ ਜਿਵੇਂ ਇਕ ਗੱਲ ਕਰਦੇ ਕਰਦੇ ਦੂਸਰੀ ਸ਼ੁਰੂ ਕਰ ਲੈਣੀ ਤੇ ਇਸਦਾ ਪਤਾ ਹੀ ਨਾ ਲੱਗਣਾ ਕਿ ਦੋਹਾਂ ਦਾ ਆਪਸ ਵਿਚ ਕੋਈ ਸਬੰਧ ਨਹੀਂ। ਕਦੀ ਇਕ ਕਦੀ ਦੂਸਰੀ ਤੇ ਕਦੀ ਕੋਈ ਹੋਰ ਗੱਲ। ਕਈ ਵਾਰੀ ਗੱਲਾਂ ਏਨੀਆਂ ਬੇਜੋੜ ਜਾਂ ਬੇਸਿਰ-ਪੈਰ ਵਾਲੀਆਂ ਹੁੰਦੀਆਂ ਹਨ ਕਿ ਸੁਨਣ ਵਾਲੇ ਨੂੰ ਮਤਲਬ ਸਮਝ ਨਹੀਂ ਪੈਂਦਾ। ਘੜੀ ਮੁੜੀ ਉਹੀ ਗੱਲ ਕਰੀ ਜਾਣੀ ਜਾਂ ਬਹੁਤ ਜਿਆਦਾ ਗੱਲਾਂ ਕਰਨੀਆਂ ਜਿਨ੍ਹਾਂ ਦਾ ਬਹੁਤ ਘੱਟ ਮਤਲਬ ਹੋਵੇ।

ਆਵਾਜ਼ਾਂ ਸੁਣਾਈ ਦੇਣ ਅਤੇ ਚੀਜ਼ਾ ਵਿਖਾਈ ਦੇਣ ਤੋਂ ਇਲਾਵਾ ਹੋਰ ਵੀ ਕਈ ਕੁਝ ਮਹਿਸੂਸ ਹੁੰਦਾ ਹੈ ਜੋ ਹਕੀਕਤ ਵਿਚ ਨਹੀਂ ਹੁੰਦਾ। ਜਿਵੇਂ ਬਿਨਾ ਕਾਰਨ ਖੁਸ਼ਬੋ ਆਈ ਜਾਣੀ। ਆਵਾਜ਼ਾ ਸੁਨਣ ਵਾਲਾ ਲੱਛਣ ਜਿਆਦਾ ਮਰੀਜ਼ਾਂ ਵਿਚ ਦੇਖਿਆ ਗਿਆ ਹੈ। ਇਹ ਅਵਾਜ਼ਾ ਜਾਣੀਆਂ ਪਛਾਣੀਆਂ ਵੀ ਹੋ ਸਕਦਿਆਂ ਹਨ ਅਤੇ ਉਪਰੀਆਂ ਵੀ। ਇਕ ਆਵਾਜ਼ ਵੀ ਸੁਣ ਸਕਦੀ ਹੈ ਤੇ ਕਈ ਅਵਾਜ਼ਾਂ ਵੀ। ਇਹ ਆਵਾਜ਼ਾਂ ਆਪਸ ਵਿਚ ਕੁੱਝ ਗੱਲਾਂ ਕਰਦੀਆਂ ਲੱਗਦੀਆਂ ਹਨ, ਜਾਂ ਆਪਸ ਵਿਚ ਝਗੜਦੀਆਂ ਲੱਗਦੀਆਂ ਹਨ ਜਾਂ ਰੋਗੀ ਨੂੰ ਕੁੱਝ ਕਹਿ ਰਹੀਆਂ ਹੁੰਦੀਆ ਹਨ। ਮਰੀਜ਼ ਨੂੰ ਮਾੜਾ ਕਹਿੰਦੀਆਂ ਹਨ ਜਾਂ ਉਸਨੂੰ ਕੁਝ ਕਰਨ ਨੂੰ ਕਹਿੰਦੀਆਂ ਹਨ।

ਭਾਵਨਾਵਾਂ ਵਿਚ ਬਹੁਤ ਫਰਕ ਆਉਂਦਾ ਹੈ। ਇਵੇਂ ਲੱਗਦਾ ਹੈ ਜਿਵੇਂ ਉਸ ਵਿਚ ਕੋਈ ਭਾਵਨਾ ਰਹਿ ਹੀ ਨਹੀਂ ਗਈ। ਰੋਗੀ ਖਾਲੀ ਖਾਲੀ ਮਹਿਸੂਸ ਕਰਦਾ ਹੈ ਤੇ ਉਸਤੇ ਬੇਹਿਸ ਜਿਹੇ ਹੋਣ ਦਾ ਪ੍ਰਭਾਵ ਰਹਿੰਦਾ ਹੈ। ਕਈ ਵਾਰੀ ਇਹ ਮਰੀਜ ਚੰਗੀ ਗੱਲ ਤੇ ਰੋਣ ਲੱਗ ਪੈਂਦੇ ਹਨ ਅਤੇ ਮਾੜੀ ਗੱਲ ਤੇ ਹਸਣ ਲਗ ਪੈਂਦੇ ਹਨ। ਪਰ ਇਹ ਵੀ ਹੋ ਸਕਦਾ ਹੈ ਕਿ ਉਹ ਹੱਸਣ ਵਾਲੀ ਗੱਲ ਤੇ ਹੱਸਣ ਤੇ ਰੋਣ ਵਾਲੀ ਗੱਲ ਤੇ ਹੀ ਰੋਣ। ਜਾਂ ਉਹ ਬਹੁਤ ਜਿਆਦਾ ਜਾਂ ਬਹੁਤ ਹੀ ਘਟ ਹੱਸਣ ਜਾਂ ਰੋਣ। ਵਹਿਮਾਂ ਕਰਕੇ ਰੋਗੀ ਨੂੰ ਅਪਣੇ ਨਿੱਜਤਵ ਦੀ ਵੀ ਪਛਾਣ ਘੱਟ ਜਾਂਦੀ ਹੈ ਕਿ ਉਹ ਕੌਣ ਹੈ, ਕੀ ਕੁੱਝ ਕਰਨ ਦੇ ਕਾਬਲ ਹੈ। ਇਸ ਬਾਰੇ ਉਸਦੀ ਆਪਣੀ ਰਾਇ ਵੀ ਗਲਤ ਹੋ ਜਾਂਦੀ ਹੈ। ਉਦਾਹਰਣ ਦੇ ਤੌਰ ਤੇ ਜੇ ਉਸਨੂੰ ਇਹ ਵਹਿਮ ਹੈ ਕਿ ਉਹ ਇਕ ਮਹਾਨ ਹਸਤੀ ਹੈ ਤੇ ਦੁਸ਼ਮਨ ਉਸਨੂੰ ਮਾਰਨਾ ਚਾਹੁੰਦੇ ਹਨ ਤਾਂ ਤੁਸੀਂ ਆਪ ਹੀ ਅੰਦਾਜਾ ਲਾਉ ਕਿ ਉਸ ਦਾ ਆਪਣੇ ਨਿੱਜ ਬਾਰੇ ਅਹਿਸਾਸ ਕਿੰਨ੍ਹਾ ਕੁ ਠੀਕ ਬੱਚਿਆ ਰਹਿ ਸਕਦਾ ਹੈ। ਉਸਦੇ ਆਪਣੇ ਘਰ ਦੇ ਮੈਂਬਰਾਂ, ਰਿਸ਼ਤੇਦਾਰਾਂ, ਦੋਸਤਾਂ ਮਿੱਤਰਾਂ, ਜਮਾਤੀਆਂ ਅਤੇ ਨਾਲ ਕੰਮ ਕਰਨ ਵਾਲੇ ਕਰਮਚਾਰੀਆਂ ਨਾਲ ਮਿਲਵਰਤਣ ਦੇ ਸੰਬਧ ਬਦਲ ਜਾਂਦੇ ਹਨ। ਜਦ ਰੋਗੀ ਆਪਣੀਆਂ ਸੋਚਾਂ ਵਿਚ ਖੁੱਭਿਆ ਰਹਿੰਦਾ ਹੈ, ਵਹਿਮ ਕਰਦਾ ਹੈ, ਗੱਲਬਾਤ ਠੀਕ ਤਰੀਕੇ ਨਾਲ ਨਹੀਂ ਕਰਦਾ ਤਾਂ ਦੂਸਰਿਆਂ ਨਾਲ ਉਸਦਾ ਸੰਬਧ ਟੁੱਟਦਾ ਜਾਂਦਾ ਹੈ। ਕਈ ਵਾਰ ਉਹ ਆਪਣਿਆਂ ਨੂੰ ਨਹੀਂ ਪਛਾਣਦਾ ਅਤੇ ਉਪਰਿਆਂ ਲੋਕਾਂ ਨੂੰ ਅਪਣੇ ਨਜ਼ਦੀਕ ਸਮਝਦਾ ਹੈ।

ਉਸਦੇ ਚੱਲਨ-ਫਿਰਨ ਅਤੇ ਰਹਿਣ ਸਹਿਣ ਵਿਚ ਬਹੁਤ ਤਬਦੀਲੀ ਆ ਜਾਂਦੀ ਹੈ। ਕਈ ਘੰਟਿਆਂ ਬੱਧੀ ਤੁਰਦੇ ਰਹਿੰਦੇ ਹਨ, ਕਈ ਘੰਟਿਆਂ ਬੱਧੀ ਇੱਕੋ ਹੀ ਪੋਜ਼ ਵਿਚ ਬੈਠੇ ਜਾਂ ਖੜੇ ਰਹਿੰਦੇ ਹਨ ਅਤੇ ਕਈ ਕਿੰਨ੍ਹਾ ਕਿੰਨ੍ਹਾ ਚਿਰ ਸਰੀਰ ਦਾ ਕੋਈ ਨਾ ਕੋਈ ਅੰਗ (ਲੱਤ ਜਾਂ ਬਾਂਹ) ਹਿਲਾਉਂਦੇ ਰਹਿੰਦੇ ਹਨ। ਆਦਤਾਂ ਵਿਚ ਵੀ ਤਬਦੀਲੀ ਆ ਜਾਂਦੀ ਹੈ। ਕਈ ਸਾਫ ਕਪੜੇ-ਲੀੜੇ ਪਾਉਣ ਅਤੇ ਨਹਾਉਣ ਵਗੈਰਾ ਦਾ ਖਿਆਲ ਨਹੀਂ ਰਖਦੇ। ਆਮ ਘਰੇਲੂ ਅਤੇ ਬਾਹਰਲੇ ਛੋਟੇ ਮੋਟੇ ਕੰਮ ਕਰਨੇ ਵੀ ਔਖੇ ਲੱਗਦੇ ਹਨ। ਉਹਨਾ ਵਿਚ ਕੁੱਝ ਵੀ ਕਰਨ ਦੀ ਇੱਛਾ ਘੱਟ ਜਾਂਦੀ ਹੈ। ਉਹਨਾ ਨੂੰ ਛੋਹਿਆ ਕੰਮ ਪੂਰਾ ਨਹੀਂ ਹੁੰਦਾ ਲੱਗਦਾ ਤੇ ਕੋਈ ਨਵਾਂ ਕੰਮ ਸ਼ੁਰੂ ਕਰਨ ਦਾ ਹੀਆਂ ਨਹੀਂ ਪੈਂਦਾ। ਨਿੱਕੇ ਨਿੱਕੇ ਫੈਸਲੇ ਕਰਨੇ ਵੀ ਔਖੇ ਲੱਗਦੇ ਹਨ। ਇਕ ਵਾਰ ਮਨ ਬਣਾ ਲੈਣ ਤੋਂ ਬਾਅਦ ਕਈ ਵਾਰੀ ਬਦਲਦੇ ਰਹਿੰਦੇ ਹਨ।

ਸਕਿਜ਼ੋਫਰੀਨੀਆਂ ਨੂੰ ਪੰਜ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ। ਇਹਨਾਂ ਸਾਰੀਆਂ ਕਿਸਮਾਂ ਵਿਚ ਸਕਿਜ਼ੋਫਰੀਨੀਆਂ ਦੇ ਮੁੱਖ ਲੱਛਣ ਹੁੰਦੇ ਹਨ।ਪਰ ਕਿਸੇ ਕਿਸਮ ਵਿਚ ਕੁੱਝ ਲੱਛਣਾ ਦੀ ਬਹੁਲਤਾ ਜਾਂ ਤੀਖਣਤਾ ਹੁੰਦੀ ਹੈ ਅਤੇ ਦੂਜੇ ਵਿਚ ਦੂਸਰਿਆਂ ਲੱਛਣਾ ਦੀ। ਇਲਾਜ ਅਤੇ ਇਲਾਜ ਬਾਅਦ ਮਰੀਜ਼ ਦੀ ਮਾਨਸਿਕ ਸਿਹਤ ਕਿਵੇਂ ਦੀ ਹੋਵੇਗੀ, ਇਹ ਇਸ ਗੱਲ ਤੇ ਵੀ ਨਿਰਭਰ ਕਰਦਾ ਹੈ ਕਿ ਕਿਸ ਕਿਸਮ ਦਾ ਸਕਿਜ਼ੋਫਰੀਨੀਆਂ ਹੈ। ਇਹ ਪੰਜ ਕਿਸਮਾਂ ਇਵੇਂ ਹਨ:

**DISORGANIED TYPE:** ਇਸ ਕਿਸਮ ਵਿਚ ਜਿਆਦਾ ਤਬਦੀਲੀ ਮਨੁੱਖ ਦੀ ਸੋਚ ਅਤੇ ਉਸਦੇ ਮਹਿਸੂਸ ਕਰਨ ਦੀ ਭਾਵਨਾ ਵਿਚ ਆਉਂਦੀ ਹੈ। ਭਾਂਵੇ ਕਦੀ ਕਦੀ ਆਵਾਜ਼ਾਂ ਵੀ ਸੁਣਾਈ ਦਿੰਦੀਆਂ ਹਨ ਅਤੇ ਚੀਜ਼ਾ ਵੀ ਵਿਖਾਈ ਦਿੰਦਿਆਂ ਹਨ। ਰੋਗੀ ਕਈ ਕਿਸਮ ਦੀਆਂ ਸਰੀਰਕ ਬੀਮਾਰੀਆਂ ਦੀ ਸ਼ਿਕਾਇਤ ਕਰਦੇ ਰਹਿੰਦੇ ਹਨ ਜੋ ਬੀਮਾਰੀਆਂ ਅਸਲ ਵਿਚ ਉਹਨਾਂ ਨੂੰ ਹੁੰਦੀਆਂ ਹੀ ਨਹੀਂ। ਉਹ ਆਪਣੇ ਆਲੇ ਦੁਆਲੇ ਦੇ ਲੋਕਾਂ ਨੂੰ ਬਹੁਤ ਘੱਟ ਮਿਲਦੇ ਹਨ ਜਾਂ ਘੱਟ ਗੱਲਬਾਤ ਕਰਦੇ ਹਨ।ਕਈ ਵਾਰੀ ਫਜ਼ੂਲ ਅਤੇ ਅਜੀਬੋ-ਗਰੀਬ ਵਿਹਾਰ ਜਾਂ ਹਰਕਤਾਂ ਵੀ ਕਰਦੇ ਹਨ। ਚਿਹਰੇ ਦੇ ਹਾਵਭਾਵਾਂ ਤੋਂ ਇਵੇਂ ਲੱਗੇਗਾ ਕਿ ਕੋਈ ਭਾਵਨਾ ਹੈ ਹੀ ਨਹੀਂ। ਜਾਂ ਹੋ ਸਕਦਾ ਹੈ ਚਿਹਰੇ ਦੇ ਹਾਵਭਾਵ ਸਥਿੱਤੀ ਮੁਤਾਬਕ ਢੁੱਕਵੇਂ ਨਾ ਹੋਣ। ਆਮ ਤੌਰ ਤੇ ਇਸ ਕਿਸਮ ਦਾ ਸਕਿਜ਼ੋਫਰੀਨੀਆਂ ਛੋਟੀ ਉਮਰ ਵਿਚ ਸ਼ੁਰੂ ਹੁੰਦਾ ਹੈ ਤੇ ਇਸਦੇ ਰੋਗੀ ਬਾਅਦ ਵਿਚ ਵੀ ਕਾਫੀ ਦੇਰ ਤੱਕ ਰੋਗੀ ਹੀ ਰਹਿੰਦੇ ਹਨ।

**CATATONIC TYPE:** ਕੁੱਝ ਦਹਾਕੇ ਪਹਿਲਾਂ ਇਸ ਕਿਸਮ ਦੇ ਕਾਫੀ ਰੋਗੀ ਹੁੰਦੇ ਸਨ। ਪਰ ਅੱਜਕਲ ਇਹ ਬੀਮਾਰੀ ਘੱਟ ਨਜ਼ਰ ਆ ਰਹੀ ਹੈ। ਇਸ ਵਿਚ ਰੋਗੀ ਕਈ ਕਈ ਘੰਟੇ ਇਕ ਹਾਲਤ ਜਾਂ ਸੂਰਤ ਵਿਚ ਬੈਠਾ ਜਾਂ ਖਲੋਤਾ ਰਹਿੰਦਾ ਹੈ। ਇਹ ਸੂਰਤ ਕਈ ਵਾਰੀ ਕਾਫੀ ਅਜੀਬ ਹੁੰਦੀ ਹੈ। ਵੇਖਣ ਵਾਲੇ ਨੂੰ ਯਕੀਨ ਨਹੀਂ ਆਉਂਦਾ ਕਿ ਕੋਈ ਕਿਵੇਂ ਘੰਟਿਆਂ ਬੱਧੀ ਅਜਿਹੀ ਸੂਰਤ ਵਿਚ ਰਹਿ ਸਕਦਾ ਹੈ। ਇਹ ਰੋਗੀ ਹਰ ਗੱਲ ਨੂੰ ਗਲਤ ਕਹਿਣਗੇ ਜਾਂ ਚੁੱਪ ਹੀ ਹੋ ਜਾਣਗੇ ਤੇ ਬਹੁਤ ਲੰਬਾ ਸਮਾਂ ਚੁੱਪ ਰਹਿਣਗੇ। ਕਈ ਕੁੱਝ ਚਿਰ ਲਈ ਬੁੱਤ ਬਣ ਜਾਣਗੇ ਤੇ ਫਿਰ ਕੁਝ ਚਿਰ ਬਹੁਤ ਜੋਸ਼ ਵਿਚ ਰਹਿਣਗੇ। ਕਈ ਤਾਂ ਹਰ ਇਕ ਨਿੱਕੀ ਮੋਟੀ ਚੀਜ ਨੂੰ ਠੀਕ ਤਰੀਕੇ ਨਾਲ ਟਿਕਾਉਣ ਜਾਂ ਕਰਨ ਵਿਚ ਹੀ ਸਾਰਾ ਸਮਾਂ ਬਤੀਤ ਕਰ ਦਿੰਦੇ ਹਨ। ਕਈ ਬਾਹਾਂ ਜਾਂ ਲੱਤਾਂ ਜਾਂ ਸਰੀਰ ਦੇ ਹੋਰ ਅੰਗ ਇਵੇਂ ਹਿਲਾਉਂਦੇ ਹਨ ਜਿਵੇਂ ਪੁਤਲੀਆਂ ਹੋਣ ਜਾਂ ਮੋਮ ਦੇ ਬਣੇ ਹੋਏ ਹੋਣ। ਇਹਨਾ ਰੋਗੀਆਂ ਨੂੰ ਨਿਗਰਾਨੀ ਦੀ ਬਹੁਤ ਜ਼ਰੂਰਤ ਹੁੰਦੀ ਹੈ। ਉਹਨਾ ਤੋਂ ਇਹ ਖਤਰਾ ਹੁੰਦਾ ਹੈ ਕਿ ਕਿਤੇ ਉਹ ਆਪਣੇ ਸੱਟਪੇਟ ਨਾ ਲਾ ਲੈਣ ਜਾਂ ਭੁੱਖੇ ਤਿਆਹੇ ਹੀ ਨਾ ਰਹਿਣ।

**PARANOID TYPE:** ਇਹਨਾਂ ਰੋਗੀਆਂ ਨੂੰ ਵਹਿਮ ਬਹੁਤ ਜਿਆਦਾ ਹੁੰਦਾ ਹੈ। ਇਸ ਤਰ੍ਹਾਂ ਦਾ ਵਹਿਮ ਕਿ ਕੋਈ ਉਹਨਾਂ ਦਾ ਪਿੱਛਾ ਕਰ ਰਿਹਾ ਹੈ। ਕੋਈ ਉਨ੍ਹਾਂ ਨੂੰ ਮਾਰਨਾ ਚਾਹੁੰਦਾ ਹੈ। ਇਹ ਵੀ ਵਹਿਮ ਹੋ ਸਕਦਾ ਹੈ ਕਿ ਉਹ ਇਕ ਬਹੁਤ ਮਹਾਨ ਹਸਤੀ ਹਨ। ਇਸ ਕਿਸਮ ਦੇ ਰੋਗੀ ਸਮਝਦੇ ਹਨ ਕਿ ਉਹਨਾਂ ਨੂੰ ਦੂਸਰਿਆਂ ਤੋਂ ਖਤਰਾ ਹੈ। ਇਸ ਲਈ ਕਈ ਵਾਰੀ ਉਹ ਆਪਣੇ ਬਚਾਉ ਲਈ ਤੁਹਾਡੇ ਤੇ ਸ਼ੱਕ ਕਰਣਗੇ, ਬਹਿਸਣਗੇ, ਝੱਗੜਾ ਕਰਨਗੇ ਤੇ ਹੱਥੋਪਾਈ ਵੀ ਹੋ ਸਕਦੇ ਹਨ। ਅਜਿਹੇ ਕੁੱਝ ਰੋਗੀਆਂ ਕਰਕੇ ਹੀ ਤਾਂ ਲੋਕਾਂ ਦੀ ਧਾਰਨਾ ਬਣੀ ਹੈ ਕਿ ਸਕਿਜੋਫਰੀਨੀਆਂ ਦੇ ਸਾਰੇ ਰੋਗੀ ਹਿੰਸਕ ਹੁੰਦੇ ਹਨ।

**UNDIFFERTIATED TYPE:** ਕਈ ਵਾਰੀ ਇਹ ਰੋਗੀ ਇਵੇਂ ਲੱਗਦੇ ਹਨ ਜਿਵੇਂ ਉਹਨਾ ਨੂੰ ਕਿਸੇ ਵੀ ਇਕ ਸ਼ਰੇਣੀ ਵਿਚ ਫਿੱਟ ਨਹੀ ਕੀਤਾ ਜਾ ਸਕਦਾ ਹੈ। ਉਹਨਾਂ ਵਿਚ ਸਕਿਜੋਫਰੀਨੀਆਂ ਦੇ ਸਾਰੇ ਮੁੱਖ ਲੱਛਣ ਹੁੰਦੇ ਹਨ ਜਿਵੇਂ ਆਵਾਜਾਂ ਸੁਣਨੀਆਂ, ਵਹਿਮ ਹੋਣਾ, ਉਟਪਟਾਂਗ ਬੋਲਣਾ ਜਾਂ ਅਜੀਬ ਵਿਹਾਰ ਕਰਨਾ ਆਦਿ। ਪਰ ਕੋਈ ਵੀ ਇਕ ਲੱਛਣ ਦੂਸਰੇ ਨਾਲੋਂ ਬਹੁਤਾ ਤੀਖਣ ਨਹੀਂ ਲਗਦਾ।

**RESIDUAL TYPE:** ਕਈ ਵਾਰੀ ਮਨੁੱਖ ਪਹਿਲਾਂ ਇਕ ਵਾਰ ਸਕਿਜੋਫਰੀਨੀਆਂ ਦੇ ਰੋਗ ਨਾਲ ਸਖਤ ਬੀਮਾਰ ਹੋਇਆ ਹੁੰਦਾ ਹੈ ਪਰ ਉਸ ਤੋਂ ਬਾਅਦ ਹੁਣ ਉਸ ਵਿਚ ਕੋਈ ਖਾਸ ਲੱਛਣ ਨਹੀਂ ਦਿਸਦੇ। ਪਰ ਬੀਮਾਰੀ ਦੇ ਕੁਝ ਚਿੰਨ ਜਿਵੇਂ ਭਾਵਨਾਵਾਂ ਤੋਂ ਖਾਲੀ ਖਾਲੀ ਹੋਣਾ, ਸਮਾਜਿਕ ਮੇਲਜੋਲ ਬਹੁਤ ਹੀ ਘੱਟ ਹੋਣਾ, ਇਕ ਗੱਲ ਦਾ ਦੂਸਰੀ ਕੀਤੀ ਗੱਲ ਨਾਲ ਕੋਈ ਸੰਬਧ ਨਾ ਹੋਣਾ ਆਦਿ ਬਕਾਇਆ ਹੋਣ। ਪਰ ਇਸ ਕਿਸਮ ਵਿਚ ਵਹਿਮ ਤੇ ਅਵਾਜ਼ਾਂ ਸੁਣਨੀਆਂ ਜਾਂ ਚੀਜਾਂ ਵਿਖਾਈ ਨਹੀਂ ਦੇਦੀਂਆਂ।

---

ਇਹ ਰੋਗ ਕਈ ਵਾਰੀ ਇੰਨਾਂ ਸਹਿਜੇ ਸਹਿਜੇ ਲੱਗਣਾ ਸ਼ੁਰੂ ਹੁੰਦਾ ਹੈ ਕਿ ਤੁਹਾਨੂੰ ਜਾਂ ਪਰਿਵਾਰ ਦੇ ਹੋਰ ਮੈਂਬਰਾਂ ਨੂੰ ਇਸਦਾ ਕਈ ਚਿਰ ਪਤਾ ਹੀ ਨਹੀਂ ਲੱਗਦਾ। ਪਹਿਲਾਂ ਆਮ ਕੰਮਾਕਾਰਾਂ ਵਿਚ ਦਿਲਚਸਪੀ ਘੱਟਦੀ ਹੈ ਅਤੇ ਤੁਸੀਂ ਅੰਤਰਮੁਖੀ ਹੋ ਜਾਂਦੇ ਹੋ। ਮਿੱਤਰਾਂ, ਦੋਸਤਾਂ ਅਤੇ ਪਰਿਵਾਰ ਦੇ ਮੈਂਬਰਾਂ ਨਾਲ ਘੱਟ ਗੱਲਬਾਤ ਕਰਦੇ ਹੋ। ਧਿਆਨ ਕੇਂਦਰਤ ਕਰਨ ਵਿਚ ਮੁਸ਼ਕਿਲ ਆਉਂਦੀ ਹੈ। ਭਾਵਨਾਵਾਂ ਤੋਂ ਸੱਖਣੇ ਸੱਖਣੇ ਲੱਗਦੇ ਹੋ ਅਤੇ ਪ੍ਰਭਾਵ ਬੇਹਿੱਸ ਜਿਹਾ ਹੋ ਜਾਂਦਾ ਹੈ। ਧਰਮ ਅਤੇ ਫਲਸਫਿਆਂ ਵਿਚ ਬਹੁਤ ਜਿਆਦਾ ਦਿਲਚਸਪੀ ਲੈਣ ਲਗ ਸਕਦੇ ਹੋ।

ਇਹ ਰੋਗ ਇਕ ਦਮ ਵੀ ਹੋ ਸਕਦਾ ਹੈ। ਪਤਾ ਹੀ ਨਹੀਂ ਲਗਦਾ ਕਿ ਅਚਾਨਕ ਕੀ ਹੋ ਗਿਆ। ਜੱਦ ਇਹ ਹੋਲੀ ਹੋਲੀ ਵੀ ਸ਼ੁਰੂ ਹੁੰਦਾ ਹੈ ਤਾਂ ਬਹੁਤੇ ਕੇਸਾਂ ਵਿਚ ਮਨੁੱਖ ਬਹੁਤ ਸਖਤ ਬੀਮਾਰ ਹੋ ਜਾਂਦਾ ਹੈ ਜਿਸਨੂੰ Active phase ਕਹਿੰਦੇ ਹਨ। ਭਰਮ ਤੇ ਵਹਿਮ ਬਹੁਤ ਵੱਧ ਜਾਂਦੇ ਹਨ। ਚੀਜ਼ਾਂ ਵਿਖਾਈ ਦਿੰਦੀਂਆ ਹਨ, ਆਵਾਜ਼ਾ ਸੁਣਾਈ ਦੇ ਸਕਦੀਆਂ ਹਨ, ਸੋਚਣੀ ਖਰਾਬ ਹੋ ਜਾਂਦੀ ਹੈ, ਵਿਹਾਰ ਅਤੇ ਮਨੁੱਖ ਦੇ ਮਹਿਸੂਸ ਕਰਨ ਦੀ ਭਾਵਨਾ ਵਿਚ ਬਹੁਤ ਫਰਕ ਪੈਂਦਾ ਹੈ। ਇਸ ਸਥਿੱਤੀ ਤੋਂ ਬਾਅਦ ਫਿਰ ਕੁੱਝ ਪਹਿਲੇ ਵਾਲੀ ਸਥਿਤੀ ਵਿਚ ਆਉਂਦੇ ਹਨ ਜਿਵੇਂ ਕਿ ਅੰਤਰਮੁਖੀ ਹੋਣਾ, ਧਿਆਨ ਕੇਂਦਰਤ ਕਰਨ ਵਿਚ ਮੁਸ਼ਕਿਲ ਆਉਣਾ। ਪਰ ਜੇ ਤੁਸੀਂ ਕਈ ਵਾਰੀ ਸਖਤ ਬੀਮਾਰ ਹੋ ਚੁੱਕੇ ਹੋ ਤਾਂ ਬਹੁਤੇ ਅਤੇ ਤੀਬਰ ਲੱਛਣ ਰਹਿੰਦੇ ਹਨ। ਜਿੰਨੀ ਵਾਰੀ ਤੁਸੀਂ ਬੀਮਾਰ ਹੁੰਦੇ ਹੋ ਉਤਨੀ ਵਾਰੀ ਲੱਛਣ ਹੋਰ ਵੱਧ ਜਾਂਦੇ ਹਨ ਅਤੇ ਕੰਮ-ਕਾਰ ਕਰ ਸਕਣ ਦੀ ਯੋਗਤਾ ਹਰੇਕ ਵਾਰ ਘੱਟਦੀ ਹੀ ਜਾਂਦੀ ਹੈ। ਇਸੇ ਲਈ ਤਾਂ ਡਾਕਟਰ ਕਹਿੰਦੇ ਹਨ ਕਿ ਇਲਾਜ ਪੂਰਾ ਕਰਾਉਣਾ ਚਾਹੀਦਾ ਹੈ ਤਾਂ ਕਿ ਦੋਬਾਰਾ ਸਖਤ ਬੀਮਾਰ ਨਾ ਹੋ ਜਾਵੋਂ।

ਇਹ ਰੋਗ ਚੜ੍ਹਦੀ ਜਵਾਨੀ ਜਾਂ ਜਵਾਨੀ ਵੇਲੇ ਸ਼ੁਰੂ ਹੁੰਦਾ ਹੈ। ਇਹ ਰੋਗ ਲਗਭਗ ਸੌ ਵਿਚੋਂ ਇਕ ਮਨੁੱਖ ਨੂੰ ਹੁੰਦਾ ਹੈ ਅਤੇ ਜਿਆਦਾ 16 ਸਾਲ ਤੋਂ ਲੈ ਕੇ 27 ਸਾਲ ਦੀ ਉਮਰ ਵਿਚਕਾਰ ਸ਼ੁਰੂ ਹੁੰਦਾ ਹੈ ਜਾਂ ਲਗਦਾ ਹੈ। ਉਸ ਤੋਂ ਬਾਅਦ ਇਹ ਰੋਗ ਲੱਗਣ ਦੇ ਮੌਕੇ ਘੱਟ ਹੁੰਦੇ ਹਨ। ਔਰਤਾਂ ਦੀ ਨਿਸਬਤ ਆਦਮੀਆਂ ਨੂੰ ਇਹ ਰੋਗ ਛੋਟੀ ਉਮਰ ਵਿਚ ਲੱਗਦਾ ਹੈ। ਮਤਲਬ ਕਿ ਇਹ ਰੋਗ ਆਦਮੀਆਂ ਨੂੰ 16-20 ਸਾਲ ਤਕ ਅਤੇ ਔਰਤਾਂ ਨੂੰ 25 ਤੋਂ 30 ਸਾਲ ਤਕ ਜਿਆਦਾ ਲਗਦਾ ਹੈ। ਔਰਤਾਂ ਦੀ ਨਿਸਬਤ ਆਦਮੀ ਜਿਆਦਾ ਵਾਰੀ ਸਖਤ ਬੀਮਾਰ ਹੁੰਦੇ ਹਨ ਅਤੇ ਠੀਕ ਵੀ ਓਨ੍ਹੇ ਨਹੀਂ ਹੁੰਦੇ ਜਿੰਨ੍ਹਿਆਂ ਕਿ ਔਰਤਾਂ।

ਜਿਨ੍ਹਾਂ ਨੂੰ ਇਹ ਰੋਗ ਛੋਟੀ ਉਮਰ ਵਿਚ ਲਗਦਾ ਹੈ, ਜਿਨ੍ਹਾਂ ਦੇ ਪਰਿਵਾਰ ਵਿਚ ਇਹ ਰੋਗ ਪੁਸ਼ਤੋ-ਪੁਸ਼ਤੀ (ਦਾਦਕਿਆਂ ਜਾਂ ਨਾਨਕਿਆਂ ਵਲੋਂ) ਚਲਦਾ ਆਉਂਦਾ ਹੈ, ਜਿਨ੍ਹਾਂ ਦੀ ਸੋਚਣੀ ਜਿਆਦਾ ਖਰਾਬ ਹੋ ਜਾਂਦੀ ਹੈ ਜਾਂ ਜੋ ਜਿਆਦਾ ਅੰਤਰਮੁਖੀ (withdrawel) ਹੋ ਜਾਂਦੇ ਹਨ ਉਹਨਾ ਵਿਚ ਠੀਕ ਹੋਣ ਦੇ ਮੌਕੇ ਘੱਟ ਹੁੰਦੇ ਹਨ। ਪਰ ਜੇ ਇਹ ਰੋਗ ਪਹਿਲਾਂ ਪਰਿਵਾਰ ਵਿਚ ਕਿਸੇ ਨੂੰ ਨਾ ਹੋਇਆ ਹੋਵੇ, ਅਤੇ ਇਸਦੀ ਸ਼ੁਰੂਆਤ ਕਿਸੇ ਘਟਨਾਂ ਤੋਂ ਹੋਈ ਹੋਵੇ, ਜੁਆਨ ਹੋ ਜਾਣ ਤੋਂ ਬਾਅਦ ਸ਼ੁਰੂ ਹੋਇਆ ਹੋਵੇ, ਵਹਿਮ ਜਾਂ ਉਦਾਸੀ ਜਿਆਦਾ ਹੋਵੇ ਇਹਨਾ ਕੇਸਾਂ ਵਿਚ ਠੀਕ ਹੋ ਜਾਣ ਦੇ ਮੌਕੇ ਜਿਆਦਾ ਹੁੰਦੇ ਹਨ।

ਜਿਹਨਾਂ ਮਰੀਜਾਂ ਨੂੰ ਠੀਕ ਜਾਂਚ ਤੋਂ ਬਾਅਦ ਸਕਿਜੋਫਰੀਨੀਆਂ ਦੇ ਰੋਗੀ ਦੱਸਿਆ ਜਾਂਦਾ ਹੈ, ਪੂਰਾ ਇਲਾਜ ਹੋਣ ਬਾਅਦ ਉਹਨਾ ਵਿਚੋਂ ਤੀਜਾ ਹਿੱਸਾ ਬਿਲਕੁਲ ਠੀਕ ਹੋ ਜਾਂਦੇ ਹਨ। ਤੀਜਾ ਕੁ ਹਿੱਸਾ ਮਰੀਜਾਂ ਵਿਚ ਕੁੱਝ ਸੁਧਾਰ ਆਉਂਦਾ ਹੈ ਪਰ ਉਹਨਾ ਨੂੰ ਕਦੀ ਕਦਾਈਂ ਫਿਰ ਹਸਪਤਾਲ ਲਿਜਾਣਾ ਪੈਂਦਾ ਹੈ। ਤੀਜਾ ਕੁ ਹਿੱਸਾ ਮਰੀਜ਼ ਅਜਿਹੇ ਹੁੰਦੇ ਹਨ ਜਿਹਨਾ ਦੀ ਹਾਲਤ ਵਿਚ ਸੁਧਾਰ ਨਹੀਂ ਆਉਂਦਾ। ਇਹ ਵੀ ਵੇਖਣ ਵਿਚ ਆਇਆ ਹੈ ਕਿ ਪੰਜ ਕੁ ਸਾਲਾਂ ਤਕ

ਮਨੁੱਖ ਜਿੰਨਾ ਕੁ ਬੀਮਾਰ ਹੋ ਜਾਂਦਾ ਹੈ, ਬਹੁਤੇ ਕੇਸਾਂ ਵਿਚ ਬੀਮਾਰੀ ਉਸ ਤੋਂ ਜਿਆਦਾ ਵੱਧਦੀ ਨਹੀਂ।

ਠੀਕ ਹੋਣਾ ਇਸ ਗੱਲ ਤੇ ਵੀ ਨਿਰਭਰ ਕਰਦਾ ਹੈ ਕਿ ਤੁਹਾਡਾ ਪਰਿਵਾਰ, ਸਮਾਜ ਅਤੇ ਇਲਾਜ ਕਰਨ ਵਾਲੇ ਮਾਹਿਰ ਅਤੇ ਮਾਨਸਿਕ ਸਿਹਤ ਪ੍ਰਬੰਧ (Mental Health System) ਵਾਲੇ ਤੁਹਾਥੋਂ ਕੀ ਆਸਾਂ ਲਾਉਂਦੇ ਹਨ। ਜਿਨ੍ਹਾਂ ਮੁਲਕਾਂ ਵਿਚ ਇਹ ਆਸ ਰੱਖੀ ਜਾਂਦੀ ਹੈ ਕਿ ਸਕਿਜੋਫਰੀਨੀਆਂ ਦੇ ਮਰੀਜ਼ ਠੀਕ ਹੋ ਜਾਂਦੇ ਹਨ ਉਹਨਾਂ ਮੁਲਕਾਂ ਵਿਚ ਜਿਆਦਾ ਮਰੀਜ਼ ਠੀਕ ਹੁੰਦੇ ਹਨ। ਜਦੋਂ ਮਾਨਸਿਕ ਸਿਹਤ ਪ੍ਰਬੰਧ (Mental Health System) ਵਾਲੇ ਹੀ ਇਹ ਯਕੀਨ ਕਰਨ ਕਿ ਇਹਨਾਂ ਮਰੀਜਾਂ ਨੇ ਠੀਕ ਨਹੀਂ ਹੋਣਾ ਤਾਂ ਉਹ ਮਰੀਜ਼ਾਂ ਦਾ ਇਲਾਜ ਅਤੇ ਇਸ ਸਬੰਧੀ ਹੋਰ ਪ੍ਰੰਬਧ ਵੀ ਉਸੇ ਹਿਸਾਬ ਨਾਲ ਕਰਦੇ ਹਨ। ਜੋ ਥੋੜਾ ਬਹੁਤ ਸੁਧਾਰ ਹੁੰਦਾ ਹੈ ਉਸਨੂੰ ਉਹ ਮੰਨਦੇ ਨਹੀਂ ਬਲਕਿ ਰੋਗੀ ਨੂੰ ਇਕ ਰੋਲ ਦੇ ਦਿੰਦੇ ਹਨ । ਪਰ ਇਕੱਲਾ ਇਹੋ ਕਾਰਨ ਹੀ ਨਹੀਂ ਹੈ ਸਗੋਂ ਹੋਰ ਕਾਰਨ ਵੀ ਹਨ ਜੋ ਮਰੀਜ਼ ਦੇ ਠੀਕ ਹੋਣ ਉੱਪਰ ਅਸਰ ਪਾਉਂਦੇ ਹਨ। ਜਿਵੇਂ: ਪਰਿਵਾਰ ਦਾ ਢਾਂਚਾ, ਪਰਿਵਾਰ ਵਲੋਂ ਮਰੀਜ਼ ਨੂੰ ਕਿਨ੍ਹੀ ਕੁ ਅਤੇ ਕਿਸਤਰ੍ਹਾਂ ਦੀ ਮੱਦਦ ਮਿਲਦੀ ਹੈ, ਪਰਿਵਾਰ ਮਰੀਜ਼ ਨਾਲ ਕਿੰਨ੍ਹਾਂ ਸਮਾਂ ਬਿਤਾਉਂਦਾ ਹੈ, ਪਰਿਵਾਰ ਦਾ ਕਾਰੋਬਾਰ ਕੀ ਹੈ ਅਤੇ ਮਰੀਜ਼ ਉਸ ਵਿਚ ਕਿੰਨ੍ਹਾਂ ਕੁ ਹਿੱਸਾ ਲੈ ਸਕਦਾ ਹੈ ਜਾਂ ਲੈਂਦਾ ਹੈ ਆਦਿ ਕਾਰਨਾ ਉੱਪਰ ਵੀ ਮਰੀਜ਼ ਦਾ ਠੀਕ ਹੋਣਾ ਨਿਰਭਰ ਕਰਦਾ ਹੈ। ਖੇਤੀ ਪ੍ਰਧਾਨ ਜਾਂ ਕਿਸਾਨੀ ਸਮਾਜਾਂ ਵਿਚ ਇਹਨਾਂ ਰੋਗੀਆਂ ਨੂੰ ਜਿਆਦਾ ਠੀਕ ਹੁੰਦੇ ਦੇਖਿਆ ਗਿਆ ਹੈ। ਸਰਵੇ ਦੇ ਤਰੀਕਿਆਂ ਵਿਚ ਕੁੱਝ ਘਾਟਾਂ ਕਰਕੇ ਵੀ ਹੇਠ ਦਿੱਤੇ ਅੰਕੜਿਆਂ ਵਿਚ ਥੋੜਾ ਬਹੁਤ ਫਰਕ ਆ ਸਕਦਾ ਹੈ ਪਰ ਫਿਰ ਵੀ ਇਹ ਅੰਕੜੇ ਕਾਫੀ ਕੁੱਝ ਦੱਸਦੇ ਹਨ:

| ਦੇਸ਼ | ਪ੍ਰਤੀਸ਼ਤ ਫਿਰ ਸਖਤ ਬੀਮਾਰ ਨਹੀਂ ਹੋਏ। | ਪ੍ਰਤੀਸ਼ਤ ਕੁੱਝ ਵਾਰੀ ਹੀ ਫਿਰ ਬੀਮਾਰ ਹੋਏ। | ਪ੍ਰਤੀਸ਼ਤ ਬੀਮਾਰ ਹੀ ਰਹੇ। |
|---|---|---|---|
| ਨਾਈਜ਼ੀਰੀਆ | 58 | 35 | 07 |
| ਹਿੰਦੁਸਤਾਨ | 51 | 29 | 20 |
| ਸ਼੍ਰੀ ਲੰਕਾ | 40 | 31 | 29 |
| ਤਾਈਵਾਨ | 27 | 46 | 27 |
| ਯੂ.ਕੇ. | 23 | 47 | 30 |
| ਯੂ.ਐਸ.ਏ. | 21 | 32 | 47 |
| ਕੋਲੰਬਿਆ | 19 | 55 | 26 |
| ਚੈਕੋਸਲਵਾਕੀਆ | 17 | 53 | 30 |
| ਸੋਵੀਅਤ ਯੂਨੀ. | 7 | 75 | 18 |
| ਡੈਨਮਾਰਕ | 6 | 44 | 50 |

ਇਹ ਅੰਕੜੇ ਦੱਸਦੇ ਹਨ ਕਿ ਹਿੰਦੁਸਤਾਨ ਅਤੇ ਸ਼੍ਰੀ ਲੰਕਾ ਵਿਚ ਜਿਆਦਾ ਪ੍ਰਤੀਸ਼ੱਤ ਰੋਗੀ ਠੀਕ ਹੋਏ ਹਨ। ਇਹਨਾਂ ਮੁਲਕਾਂ ਵਿਚ ਪਰਿਵਾਰਿਕ ਢਾਂਚਾ ਅਤੇ ਕਾਰੋਬਾਰੀ ਢਾਂਚਾ ਜਿਸ ਤਰੀਕੇ ਦਾ ਹੈ ਉਹ ਮਰੀਜ਼ ਨੂੰ ਠੀਕ ਹੋਣ ਵਿਚ ਕਾਫੀ ਮੱਦਦ ਕਰਦਾ ਹੈ ਕਿਉਂਕਿ ਮਰੀਜ਼ ਕਮਿਊਨਿਟੀ ਨਾਲੋਂ ਜਿਆਦਾ ਟੁੱਟਦੇ ਨਹੀਂ ਅਤੇ ਰੋਗੀ ਸਖਤ ਰੋਗ ਤੋਂ ਕੁੱਝ ਕੁ ਠੀਕ ਹੋਣ ਬਾਅਦ ਘਰ ਦੇ ਕੰਮਕਾਰ ਵਿਚ ਕਿਤੇ ਨਾ ਕਿਤੇ ਫਿੱਟ ਹੋ ਜਾਂਦੇ ਹਨ ਜਾਂ ਘਰ ਦੇ ਹੋਰ ਮੈਂਬਰਾ ਦੇ ਸਹਿਯੋਗ ਨਾਲ ਥੋੜਾ ਬਹੁਤ ਕੁੱਝ ਕਰਨ ਲੱਗ ਪੈਂਦੇ ਹਨ ਜਿਸ ਨਾਲ ਉਹਨਾਂ ਨੂੰ ਆਹਰ ਵੀ ਮਿਲ ਜਾਂਦਾ ਹੈ ਅਤੇ ਪਰਿਵਾਰ ਦੇ ਦੂਸਰੇ ਮੈਂਬਰਾਂ ਦੀ ਨਿਗਰਾਨੀ ਅਤੇ ਸਹਾਇਤਾ ਵੀ ਮਿਲ ਜਾਂਦੀ ਹੈ।

ਕਈ ਮਾਹਿਰ ਤਾਂ ਇਹ ਵੀ ਸੁਝਾਅ ਦਿੰਦੇ ਹਨ ਕਿ ਸਾਨੂੰ ਮਰੀਜ਼ ਅਤੇ ਉਸਦੇ ਪਰਿਵਾਰ ਨੂੰ ਜਾਣਕਾਰੀ ਦਿੰਦੇ ਸਮੇਂ ਇਸ ਗੱਲ ਤੇ ਜਿਆਦਾ ਜ਼ੋਰ ਨਹੀਂ ਦੇਣਾ ਚਾਹੀਦਾ ਕਿ ਇਹ ਰੋਗ ਤਾਂ ਹੁਣ ਹਟਣਾ ਨਹੀਂ ਜਾਂ ਕਈ ਵਾਰ ਬੀਮਾਰ ਹੋਵੋਗੇ ਬਲਕਿ ਆਸ ਦਿਵਾਉਣੀ ਚਾਹੀਦੀ ਹੈ ਕਿ ਮਰੀਜ ਠੀਕ ਹੋ ਜਾਵੇਗਾ।

ਇਹ ਰੋਗ ਕਿਉਂ ਲੱਗਦਾ ਹੈ, ਇਸਦਾ ਇਲਾਜ ਕੀ ਹੈ ਅਤੇ ਪਰਿਵਾਰ ਦੇ ਮੈਂਬਰ ਕਿਸ ਤਰ੍ਹਾਂ ਸਹਾਈ ਹੋ ਸਕਦੇ ਹਨ- ਅਗਲੇ ਅੰਕ ਵਿਚ ਪੜੋ।

ਇਸ ਲੇਖ ਦੀ ਤਿਆਰੀ ਦੌਰਾਨ ਰੋਜਰ ਨੀਲ ਅਤੇ ਬਾਰਬਰਾ ਮਸੀਹਾ ਵਲੋਂ ਮਿਲੇ ਸਹਿਯੋਗ ਲਈ ਧੰਨਵਾਦ-ਲੇਖਕ।

**Writer Wishes to thank Senior Mental Health Workers Mr. Roger Neil and Ms. Barbara Massiah for their help in preparation of this article.**

* * *

# ਅਮੀਰ ਮੁਲਕ ਗਰੀਬ ਮੁਲਕਾਂ ਨੂੰ ਮੱਦਦ ਕਿਉਂ ਦਿੰਦੇ ਹਨ?

ਸੁਖਵੰਤ ਹੁੰਦਲ

ਵਿਕਸਤ ਦੇਸ਼ਾਂ ਵਲੋਂ ਅਣਵਿਕਸਤ ਦੇਸ਼ਾਂ ਨੂੰ ਹਰ ਸਾਲ ਅਰਬਾਂ ਡਾਲਰ ਆਰਥਿਕ ਮੱਦਦ ਦੇ ਰੂਪ ਵਿਚ ਦਿੱਤੇ ਜਾਂਦੇ ਹਨ। ਮੱਦਦ ਸ਼ਬਦ ਕਾਰਨ ਇਹ ਪ੍ਰਭਾਵ ਪੈਂਦਾ ਹੈ ਕਿ ਦੁਨੀਆਂ ਦੇ ਅਮੀਰ ਅਤੇ ਵਿਕਸਤ ਦੇਸ਼ ਦਾਨੀਆਂ ਵਾਲੀ ਭਾਵਨਾ ਅਧੀਨ ਗਰੀਬ ਮੁਲਕਾਂ ਦੀ ਮੱਦਦ ਕਰਦੇ ਹਨ ਅਤੇ ਗਰੀਬ ਦੇਸ਼ਾਂ ਵਿਚੋਂ ਭੁੱਖ ਅਤੇ ਗਰੀਬੀ ਦੂਰ ਕਰਨਾ ਚਾਹੁੰਦੇ ਹਨ। ਉਹ ਚਾਹੁੰਦੇ ਹਨ ਕਿ ਅਣਵਿਕਸਤ ਦੇਸ਼ ਵੀ ਸਨਅਤੀ ਰੂਪ ਵਿਚ ਤਰੱਕੀ ਕਰਨ ਅਤੇ ਉਹਨਾਂ ਮੁਲਕਾਂ ਦੇ ਲੋਕਾਂ ਦਾ ਜੀਵਨ ਪੱਧਰ ਉੱਚਾ ਹੋਵੇ। ਦੂਜੇ ਸ਼ਬਦਾਂ ਵਿਚ ਅਮੀਰ-ਵਿਕਸਤ ਦੇਸ਼ਾਂ ਵਲੋਂ ਦਿੱਤੀ ਜਾਂਦੀ ਆਰਥਿਕ ਮੱਦਦ ਗਰੀਬ-ਅਣਵਿਕਸਤ ਦੇਸ਼ਾਂ ਦੇ ਲੋਕਾਂ ਦੇ ਹਿੱਤਾਂ ਖਾਤਰ ਦਿੱਤੀ ਜਾਂਦੀ ਹੈ। ਪਰ ਅਸਲੀਅਤ ਇਸਤੋਂ ਕੋਹਾਂ ਦੂਰ ਹੈ। ਅੰਤਰਰਾਸ਼ਟਰੀ ਆਰਥਿਕ ਮੱਦਦ ਦੀ ਅਸਲੀਅਤ ਨੂੰ ਸਮਝਣ ਲਈ ਸਾਨੂੰ ਇਸ ਦੇ ਸ਼ੁਰੂ ਹੋਣ ਦੇ ਪਿਛੋਕੜ ਅਤੇ ਮੱਦਦ ਕਰਨ ਵਾਲੇ ਦੇਸ਼ਾਂ ਨੂੰ ਇਸਤੋਂ ਹੁੰਦੇ ਫਾਇਦਿਆਂ ਵਲ ਦੇਖਣਾ ਪਵੇਗਾ। ਇਹਨਾਂ ਮੁੱਦਿਆਂ ਤੇ ਵਿਚਾਰ ਕਰਕੇ ਹੀ ਅਸੀਂ ਇਹ ਜਾਣ ਸਕਾਂਗੇ ਕਿ ਇਹ ਆਰਥਿਕ ਮੱਦਦ ਕਿਸਦੇ ਹਿੱਤ ਵਿਚ ਜਾਂਦੀ ਹੈ? ਇਸ ਲੇਖ ਵਿਚ ਅਮਰੀਕਾ ਵਲੋਂ ਅਣਵਿਕਸਤ ਦੇਸ਼ਾਂ ਨੂੰ ਦਿੱਤੀ ਜਾਂਦੀ ਆਰਥਿਕ ਮੱਦਦ ਨੂੰ ਸਰਵੇਖਣ ਦਾ ਆਧਾਰ ਬਣਾਇਆਂ ਗਿਆ ਹੈ।

**ਪਿਛੋਕੜ:** ਸੰਨ 1951 ਵਿਚ ਹਿੰਦੁਸਤਾਨ ਵਿਚ ਸੋਕੇ ਨਾਲ ਕਾਲ ਪੈ ਗਿਆ। ਇਸ ਸੰਕਟਕਾਲੀਨ ਹਾਲਤ ਵਿਚ ਹਿੰਦੁਸਤਾਨ ਦੀ ਸਰਕਾਰ ਨੇ ਅਮਰੀਕਾ ਕੋਲੋਂ ਮੱਦਦ ਮੰਗੀ। ਹਿੰਦੁਸਤਾਨ ਦੀ ਮੱਦਦ ਕਰਨ ਲਈ ਅਮਰੀਕਨ ਕਾਂਗਰਸ ਵਿਚ 'ਇੰਡੀਆ ਐਮਰਜੰਸੀ ਫੂਡ ਐਕਟ ਆਫ 1951' ਪਾਸ ਕੀਤਾ ਗਿਆ। ਇਹ ਬਿਲ 1954 ਵਿਚ ਦੁਨੀਆਂ ਦੇ ਦੂਜੇ ਦੇਸ਼ਾਂ (ਖਾਸ ਕਰਕੇ ਅਣਵਿਕਸਤ ਦੇਸ਼ਾਂ) ਨੂੰ ਮੱਦਦ ਦੇਣ ਲਈ ਪਾਸ ਕੀਤੇ ਕਾਨੂੰਨ ਪੀ.ਐਲ. 480 (ਜਿਸਨੂੰ ਬਾਅਦ ਵਿਚ 'ਫੂਡ ਫਾਰ ਪੀਸ' ਦਾ ਨਾਂ ਵੀ ਦਿੱਤਾ ਗਿਆ) ਦਾ ਆਧਾਰ ਬਣਿਆ।

ਪੀ.ਐਲ. 480 ਦੇ ਪਾਸ ਹੋਣ ਵਿਚ ਉਸ ਸਮੇਂ ਅਮਰੀਕਾ ਦੀ ਖੇਤੀਬਾੜੀ ਦੇ ਸੈਕਟਰ ਵਿਚ ਜੋ ਹਾਲਤਾਂ ਸਨ ਉਹਨਾਂ ਦਾ ਵੱਡਾ ਹੱਥ ਸੀ। 1940ਵਿਆਂ ਦੌਰਾਨ ਅਮਰੀਕਾ ਦੀ ਅਨਾਜ ਦੀ ਪੈਦਾਵਾਰ ਵਿਚ 50 ਪ੍ਰਤੀਸ਼ਤ ਦਾ ਵਾਧਾ ਹੋਇਆ ਜਦੋਂ ਕਿ ਅਨਾਜ ਦੀ ਖਪਤ ਵਿਚ 30 ਪ੍ਰਤੀਸ਼ਤ ਦਾ ਹੀ ਵਾਧਾ ਹੋਇਆ। ਇਸ ਤਰ੍ਹਾਂ ਘਰੇਲੂ ਪੈਦਾਵਾਰ ਖਪਤ ਨਾਲ ਵੱਧ ਹੋ ਗਈ। ਸਿੱਟੇ ਵਜੋਂ ਇਸ ਵਾਧੂ ਪੈਦਾਵਾਰ ਨੂੰ ਸਾਂਭਣ ਲਈ ਲਈ ਹੀ ਅਮਰੀਕਾ ਨੂੰ ਇਕ ਮਿਲੀਅਨ (ਦਸ ਲੱਖ) ਡਾਲਰ ਰੋਜ ਦਾ ਖਰਚਾ ਕਰਨਾ ਪੈ ਰਿਹਾ ਸੀ। ਇਸ ਲਈ ਕੋਈ ਨਾ ਕੋਈ ਹੱਲ ਲੱਭਣਾ ਜਰੂਰੀ ਸੀ। ਅਮਰੀਕਾ ਦੀ ਫਾਰਮ ਲਾਬੀ ਇਹ ਨਹੀਂ ਸੀ ਚਾਹੁੰਦੀ ਕਿ ਇਹ ਵਾਧੂ ਪੈਦਾਵਾਰ ਅਮਰੀਕਾ ਦੀ ਘਰੇਲੂ ਮੰਡੀ ਵਿਚ ਸੁੱਟੀ ਜਾਵੇ ਕਿਉਂਕਿ ਇਸ ਨਾਲ ਉਹਨਾ ਦੀ ਜਿਨਸ ਦੀਆਂ ਕੀਮਤਾਂ ਡਿੱਗ ਸਕਦੀਆਂ ਸਨ। ਅਨਾਜ ਦਾ ਅੰਤਰਰਾਸ਼ਟਰੀ ਪੱਧਰ ਤੇ ਵਪਾਰ ਕਰ ਰਹੀਆਂ ਕਾਰਪੋਰੇਸ਼ਨਾਂ ਇਹ ਨਹੀਂ ਸਨ ਚਾਹੁੰਦੀਆਂ ਕਿ ਇਹ ਵਾਧੂ ਪੈਦਾਵਾਰ ਪਹਿਲਾਂ ਹੀ ਬਣੀ ਹੋਈ ਅੰਤਰਰਾਸ਼ਟਰੀ ਮੰਡੀ ਵਿਚ ਸੁੱਟੀ ਜਾਵੇ। ਇਸ ਨਾਲ ਇਸ ਮੰਡੀ ਵਿਚ ਕੀਮਤਾਂ ਡਿੱਗ ਪੈਣੀਆਂ ਸਨ। ਇਸ ਤਰ੍ਹਾਂ ਅਮਰੀਕਾ ਲਈ ਇਹ ਲੋੜ ਪੈਦਾ ਹੋ ਗਈ ਕਿ ਉਹ ਅਨਾਜ ਦੀ ਅੰਤਰਰਾਸ਼ਟਰੀ ਮੰਡੀ ਨੂੰ ਵਧਾਵੇ। ਅਣਵਿਕਸਤ ਦੇਸ਼ਾਂ ਨੂੰ ਅਮਰੀਕਨ ਅਨਾਜ ਦੀ ਲੋੜ ਸੀ ਪਰ ਉਹਨਾ ਕੋਲ ਅਮਰੀਕਨ ਡਾਲਰ ਨਹੀਂ ਸਨ। ਇਸ ਸਮੇਂ ਪੀ.ਐਲ. 480 ਕਾਨੂੰਨ ਦਾ ਜਨਮ ਹੋਇਆ। ਇਸ ਕਾਨੂੰਨ ਅਧੀਨ ਅਣਵਿਕਸਤ ਦੇਸ਼ ਅਮਰੀਕਨ ਅਨਾਜ ਆਪਣੀ ਕਰੰਸੀ ਵਿਚ ਖਰੀਦ ਸਕਦੇ ਸਨ। ਪੀ. ਐਲ. 480 ਕਾਨੂੰਨ ਪਾਸ ਕਰਨ ਸਮੇਂ ਅਮਰੀਕਨ ਕਾਂਗਰਸ ਨੇ ਜੋ ਉਦੇਸ਼ ਮਿੱਥੇ ਸਨ ਉਹਨਾ ਵਿਚੋਂ ਕੁੱਝ ਇਸ ਪ੍ਰਕਾਰ ਹਨ: ਇਸ ਕਾਨੂੰਨ ਦਾ ਮਕਸਦ **ਬਾਹਰਲੇ ਦੇਸ਼ਾਂ ਵਿਚ ਅਮਰੀਕਾ ਦੀ ਖੇਤੀਬਾੜੀ ਵਿਚੋਂ ਪੈਦਾ ਹੋਈ ਉਪਜ ਦੀ ਖਪਤ ਵਧਾਉਣਾ**, ਅਮਰੀਕਾ ਦੇ ਬਾਹਰਲੇ ਦੇਸ਼ਾਂ ਨਾਲ ਸਬੰਧ ਸੁਧਾਰਨਾ ਆਦਿ। ਇਸ ਕਾਨੂੰਨ ਦੇ ਪਾਸ ਹੋਣ ਦਾ ਸਿੱਧਾ ਅਸਰ ਇਹ ਹੋਇਆ ਕਿ ਅਮਰੀਕਾ ਆਪਣੀ ਮੰਡੀ ਵਧਾਉਣ ਵਿਚ ਵੀ ਕਾਮਯਾਬ ਹੋ ਗਿਆ ਅਤੇ ਇਸਦੇ ਨਾਲ ਅਮਰੀਕਾ ਦੀ ਘਰੇਲੂ ਅਤੇ ਪਹਿਲਾਂ ਹੀ ਬਣੀ ਹੋਈ ਅੰਤਰਰਾਸ਼ਟਰੀ ਮੰਡੀ ਵਿਚ ਕਿਸੇ ਕਿਸਮ ਦੀ ਗੜਬੜ ਵੀ ਪੈਦਾ ਨਹੀਂ ਹੋਈ। ਇਸ ਤਰ੍ਹਾਂ ਅਮਰੀਕਾ ਦੇ ਹਿਤਾਂ ਨੂੰ ਪ੍ਰਫੁਲਤ ਕਰਨ ਲਈ ਫੂਡ ਏਡ (ਅਨਾਜ ਦੇ ਰੂਪ ਵਿਚ ਮੱਦਦ) ਦਾ ਆਰੰਭ ਹੋਇਆ।

ਦੂਜੀ ਸੰਸਾਰ ਜੰਗ ਤੋਂ ਬਾਅਦ ਅਮਰੀਕਾ ਦੀ ਪਾਲਸੀ ਬਣਾਉਣ ਵਾਲੇ ਅਣਵਿਕਸਤ ਦੇਸ਼ਾਂ ਦੇ ਭਵਿੱਖ ਬਾਰੇ ਚਿੰਤਾਤੁਰ ਹੋਣ ਲੱਗੇ। ਉਹਨਾ ਨੂੰ ਫ਼ਿਕਰ ਹੋਣ ਲੱਗਾ ਕਿ ਇਹਨਾ ਦੇਸ਼ਾਂ ਵਿਚ ਗਰੀਬੀ, ਆਰਥਿਕ ਵਿਕਾਸ ਵਿਚ ਪਛੜੇਵੇਂ ਆਦਿ ਵਰਗੀਆਂ ਹਾਲਤਾਂ ਤੋਂ ਤੰਗ ਆ ਕੇ ਇਹਨਾ ਮੁਲਕਾਂ ਦੇ ਲੋਕ ਕਮਿਊਨਿਜ਼ਮ ਵਲ ਨਾ ਖਿੱਚੇ ਜਾਣ। ਕਮਿਊਨਿਜ਼ਮ ਨੂੰ ਰੋਕਣ ਲਈ ਇਸ ਲਈ ਇਹਨਾ ਦੇਸ਼ਾਂ ਵਿਚ ਆਰਥਿਕ ਵਿਕਾਸ ਦਾ ਹੋਣਾ ਜਰੂਰੀ ਸਮਝਿਆ ਗਿਆ। ਇਹਨਾ ਦੇਸ਼ਾਂ ਵਿਚ ਆਰਥਿਕ ਵਿਕਾਸ ਨੂੰ ਉਤਸ਼ਾਹਿਤ ਕਰਨ ਲਈ ਅਮਰੀਕਾ ਦੀ ਕਾਂਗਰਸ ਨੇ 1950 ਵਿਚ ਇੰਟਰਨੈਸ਼ਨਲ ਡਿਵੈਲਪਮੈਂਟ ਐਕਟ ਪਾਸ ਕੀਤਾ ਜੋ ਅੱਜ ਦੇ ਡਿਵੈਲਪਮੈਂਟ ਪ੍ਰੋਗਰਾਮ ਦਾ ਮੋਢੀ ਬਣਿਆ। ਇਸ ਐਕਟ ਨਾਲ ਅਣਵਿਕਸਤ ਦੇਸ਼ਾਂ ਨੂੰ ਤਕਨੀਕੀ ਅਤੇ ਆਰਥਿਕ ਮੱਦਦ ਦੇਣ ਦਾ ਮੁੱਢ ਬੱਝਾ। ਅਮਰੀਕਨ ਪਾਲਸੀ ਬਣਾਉਣ ਵਾਲਿਆਂ ਦਾ ਇਹ ਖਿਆਲ ਸੀ ਕਿ ਵਿਕਸਤ ਦੇਸ਼ਾਂ ਤੋਂ ਤਕਨੀਕੀ ਸਹਾਇਤਾ ਅਤੇ ਸਨਅਤ ਵਿਚ ਲਾਉਣ ਲਈ ਸਰਮਾਇਆ ਮਿਲਣ ਤੇ ਅਣਵਿਕਸਤ ਦੇਸ਼ ਆਤਮ-ਨਿਰਭਰ (self sustaining) ਆਰਥਿਕ ਵਿਕਾਸ ਦੇ ਰਾਹ ਪੈ ਜਾਣਗੇ।

ਅੱਜ ਅਮਰੀਕਾ ਦੀ ਅੰਤਰ-ਰਾਸ਼ਟਰੀ ਆਰਥਿਕ ਮੱਦਦ ਦੇ ਤਿੰਨ ਹਿੱਸੇ ਹਨ:

ੳ) ਸਿਕਿਉਰਟੀ ਅਸਿਸਟੈਂਸ:- ਸਿਕਿਉਰਟੀ ਅਸਿਸਟੈਂਸ ਅਮਰੀਕਾ ਵਲੋਂ ਦਿੱਤੀ ਜਾਂਦੀ ਕੁਲ ਆਰਥਿਕ ਮੱਦਦ ਦਾ 68 ਪ੍ਰਤੀਸ਼ਤ ਹਿੱਸਾ ਹੈ।

ਇਸ ਮੱਦਦ ਦਾ ਉਦੇਸ਼ ਹੈ, "ਅਮਰੀਕਾ ਦੇ ਮਿੱਤਰ ('ਲਲੀਸ) ਦੇਸ਼ਾਂ ਵਿਚ ਆਰਥਿਕ ਅਤੇ ਸਿਆਸੀ ਗੜਬੜ ਹੋਣੋ ਰੋਕਣਾ ਅਤੇ ਉਹਨਾ ਮੁਲਕਾਂ ਨੂੰ ਆਪਣੀ ਆਜ਼ਾਦੀ ਅਤੇ ਸੁਰੱਖਿਆ ਦੀ ਰਾਖੀ ਕਰਨ ਵਿਚ ਮੱਦਦ ਕਰਨਾ। ਸਿਕਿਉਰਟੀ ਅਸਿਸਟੈਂਸ ਦੇ ਅੱਗੇ ਦੋ ਹਿੱਸੇ ਹਨ। ਇਕਨਾਮਿਕ ਸਪੋਰਟ (ਆਰਥਿਕ ਮੱਦਦ) ਫੰਡ ਅਤੇ ਮਿਲਟਰੀ ਏਡ।

**ਇਕਨਾਮਿਕ ਸਪੋਰਟ ਫੰਡ**:- ਅਮਰੀਕਾ ਦੇ ਸਟੇਟ ਡਿਪਾਰਟਮੈਂਟ ਅਨੁਸਾਰ ਇਕਨਾਮਕ ਸਪੋਰਟ ਫੰਡ ਦਾ ਉਦੇਸ਼, "ਅਮਰੀਕਾ ਦੇ ਆਰਥਿਕ, ਸਿਆਸੀ ਅਤੇ ਸੁਰੱਖਿਆ ਨਾਲ ਸਬੰਧੀ ਹਿਤਾਂ ਦੀ ਰਾਖੀ ਕਰਨਾ ਅਤੇ ਅਮਰੀਕਾ ਦੀ ਵਿਦੇਸ਼ੀ ਪਾਲਸੀ ਨੂੰ ਅੱਗੇ ਲਿਜਾਣਾ ਹੈ।" ਅਮਰੀਕਾ ਵਲੋਂ ਦਿੱਤੀ ਜਾਂਦੀ ਆਰਥਿਕ ਮੱਦਦ ਦਾ 27.8 ਪ੍ਰਤੀਸ਼ਤ ਹਿੱਸਾ ਇਸ ਫੰਡ ਅਧੀਨ ਦਿੱਤਾ ਜਾਂਦਾ ਹੈ। ਇਸ ਫੰਡ ਦਾ ਦੋ ਤਿਹਾਈ ਹਿੱਸਾ ਮੱਦਦ ਲੈ ਰਹੀਆਂ ਸਰਕਾਰਾਂ ਨੂੰ ਆਰਥਿਕ ਤੌਰ ਤੇ ਸਾਬਤ-ਕਦਮ ਰੱਖਣ ਲਈ ਕਰਜੇ ਜਾਂ ਗਰਾਂਟਾਂ ਦੇ ਰੂਪ ਵਿਚ ਦਿੱਤਾ ਜਾਂਦਾ ਹੈ। 1981-86 ਦੌਰਾਨ ਇਸ ਫੰਡ ਅਧੀਨ ਸਹਾਇਤਾ ਲੈਣ ਵਾਲੇ ਦੇਸ਼ਾਂ ਵਿਚੋਂ ਪਹਿਲੇ 10 ਦੇਸ਼ ਹਨ:

ਇਜ਼ਰਾਇਲ, ਮਿਸਰ, ਤੁਰਕੀ, ਪਾਕਿਸਤਾਨ, ਐਲਸੈਲਵਾਡੋਰ, ਕੋਸਟਾ-ਰੀਕਾ, ਸੁਡਾਨ, ਫਿਲਪਾਈਨ, ਜਮੀਕਾ ਅਤੇ ਹਾਂਡੂਰਸ।

**ਮਿਲਟਰੀ ਏਡ**:- ਅਮਰੀਕਾ ਵਿਚੋਂ ਦਿੱਤੀ ਜਾਂਦੀ ਕੁਲ ਆਰਥਿਕ ਮੱਦਦ ਦਾ 40 ਪ੍ਰਤੀਸ਼ਤ ਹਿੱਸਾ ਮਿਲਟਰੀ ਏਡ ਹੇਠਾਂ ਦਿੱਤਾ ਜਾਂਦਾ ਹੈ। ਇਸ ਮੱਦਦ ਦਾ ਉਦੇਸ਼ ਬਾਹਰਲੇ ਦੇਸ਼ਾਂ ਨੂੰ ਅਮਰੀਕਾ ਵਲੋਂ ਬਣਾਏ ਜਾਂਦੇ ਹਥਿਆਰ ਖਰੀਦਣ ਲਈ ਕਰਜੇ ਅਤੇ ਗਰਾਂਟਾਂ ਦੇਣਾ ਅਤੇ ਬਾਹਰਲੇ ਦੇਸ਼ਾਂ ਦੇ ਫੌਜੀਆਂ ਨੂੰ ਸਿਖਲਾਈ ਦੇਣ ਵਿਚ ਮੱਦਦ ਕਰਨਾ ਹੈ। 1981-86 ਦੌਰਾਨ ਇਹ ਮੱਦਦ ਲੈਣ ਵਾਲੇ ਪਹਿਲੇ ਨੰਬਰ ਤੇ ਆਉਣ ਵਾਲੇ 10 ਦੇਸ਼ ਹਨ:

ਇਜ਼ਰਾਇਲ, ਮਿਸਰ, ਤੁਰਕੀ, ਗਰੀਸ, ਸਪੇਨ, ਪਾਕਿਸਤਾਨ, ਦੱਖਣੀ ਕੋਰੀਆ, ਐਲ ਸਲਵਾਡੋਰ, ਪੁਰਤਗਾਲ ਅਤੇ ਥਾਈਲੈਂਡ।

**ਡਿਵਲੈਪਮੈਂਟ ਅਸਿਸਟੈਂਸ**:- ਅਮਰੀਕਾ ਵਲੋਂ ਦਿੱਤੀ ਜਾਂਦੀ ਕੁਲ ਆਰਥਿਕ ਮੱਦਦ ਦਾ 18 ਪ੍ਰਤੀਸ਼ਤ ਹਿੱਸਾ ਇਸ ਫੰਡ ਅਧੀਨ ਦਿੱਤਾ ਜਾਂਦਾ ਹੈ। ਇਹ ਮੱਦਦ ਅਣਵਿਕਸਤ ਦੇਸ਼ਾਂ ਨੂੰ ਸੜਕਾਂ, ਹਸਪਤਾਲ, ਬਿਜਲੀ ਪੈਦਾ ਕਰਨ ਲਈ ਡੈਮ, ਯੂਨੀਵਰਸਿਟੀਆਂ ਆਦਿ ਉਸਾਰਨ ਦੇ ਪ੍ਰਾਜੈਕਟਾਂ ਲਈ ਕਰਜ਼ੇ ਜਾਂ ਗਰਾਂਟਾਂ ਦੇ ਰੂਪ ਵਿਚ ਦਿੱਤੀ ਜਾਂਦੀ ਹੈ। 1981-86 ਦੌਰਾਨ ਇਹ ਮੱਦਦ ਲੈਣ ਵਾਲਿਆਂ ਦੀ ਲਿਸਟ ਵਿਚੋਂ ਉੱਤੋਂ 10 ਦੇਸ਼ ਹਨ:

ਹਿੰਦੁਸਤਾਨ, ਬੰਗਲਾ ਦੇਸ਼, ਇੰਡੋਨੇਸ਼ੀਆ, ਐਲਸਲਵਾਡੋਰ, ਸ੍ਰੀ ਲੰਕਾ, ਹਾਂਡੂਰਸ, ਫਿਲਪੀਨ, ਪੀਰੂ, ਸੁਡਾਨ, ਅਤੇ ਯਮਨ।

**ਫੂਡ ਏਡ**: ਅਮਰੀਕਾ ਵਲੋਂ ਦਿੱਤੀ ਜਾਂਦੀ ਕੁਲ ਆਰਥਿਕ ਮੱਦਦ ਦਾ ਸਿਰਫ 12 ਪ੍ਰਤੀਸ਼ਤ ਹਿੱਸਾ ਹੀ ਇਸ ਫੰਡ ਅਧੀਨ ਦਿੱਤਾ ਜਾਂਦਾ ਹੈ। ਇਸ ਪ੍ਰੋਗਰਾਮ ਅਧੀਨ ਅਣਵਿਕਸਤ ਦੇਸ਼ਾਂ ਦੀਆਂ ਸਰਕਾਰਾਂ ਨੂੰ ਅਮਰੀਕਾ ਤੋਂ ਅਨਾਜ ਅਤੇ ਖੇਤੀਬਾੜੀ ਦੀ ਉਪਜ ਖਰੀਦਣ ਲਈ ਸਸਤੇ ਦਰਾਂ ਤੇ ਕਰਜ਼ੇ ਦਿੱਤੇ ਜਾਂਦੇ ਹਨ। ਇਸ ਫੰਡ ਦਾ ਬਹੁਤ ਥੋੜਾ ਹਿੱਸਾ (10 ਪ੍ਰਤੀਸ਼ਤ ਕੁਲ ਆਰਥਿਕ ਮੱਦਦ ਦਾ 1 ਪ੍ਰਤੀਸ਼ਤ ਹਿੱਸਾ) ਅਕਾਲ ਸਮੇਂ ਅਕਾਲ ਪੀੜਤ ਦੇਸ਼ਾਂ ਦੀ ਮੱਦਦ ਲਈ ਦਿੱਤਾ ਜਾਂਦਾ ਹੈ। ਫੂਡ ਏਡ ਲੈਣ ਵਾਲੇ ਦੇਸਾਂ ਦੀ ਲਿਸਟ ਵਿਚੋਂ ਉਪਰਲੇ 10 ਦੇਸ਼ ਇਹ ਹਨ:

ਮਿਸਰ, ਬੰਗਲਾ ਦੇਸ਼, ਹਿੰਦੁਸਤਾਨ, ਸੁਡਾਨ, ਮੋਰਾਕੋ, ਪਾਕਿਸਤਾਨ, ਐਲਸਲਵਾਡੋਰ, ਫਿਲਪੀਨ, ਇੰਡੋਨੇਸ਼ੀਆ, ਡੋਮੀਨੀਕਨ ਰੀਪਬਲਿਕ।

ਅਮਰੀਕਾ ਵਲੋਂ ਦਿੱਤੀ ਜਾਂਦੀ ਆਰਥਿਕ ਮੱਦਦ ਦੇ ਪਿਛੋਕੜ ਬਾਰੇ ਇਕ ਸੰਖੇਪ ਝਾਤ ਮਾਰਨ ਬਾਅਦ ਹੁਣ ਆਪਾਂ ਇਹ ਦੇਖਾਂਗੇ ਕਿ ਇਸ ਆਰਥਿਕ ਮੱਦਦ ਦੇਣ ਨਾਲ ਅਮਰੀਕਾ ਨੂੰ ਕੀ ਕੀ ਫਾਇਦੇ ਹੁੰਦੇ ਹਨ। ਜਿਵੇਂ ਉਪਰ ਦੱਸਿਆ ਗਿਆ ਹੈ ਕਿ ਸੱਭ ਤੋਂ ਪਹਿਲਾ ਫਾਇਦਾ ਤਾਂ ਅਮਰੀਕਾ ਨੂੰ ਇਹ ਹੋਇਆ ਹੈ ਕਿ ਅਮਰੀਕਾ ਬਾਹਰਲੇ ਅਣਵਿਕਸਤ ਮੁਲਕਾਂ ਵਿਚ ਆਪਣੀਆਂ ਵਸਤਾਂ ਵੇਚਣ ਵਿਚ ਕਾਮਯਾਬ ਹੋਇਆ ਹੈ। 1950 ਤੋਂ ਲੈਕੇ 1980 ਤੱਕ ਅਮਰੀਕਾ ਨੇ ਬਾਹਰਲੇ ਦੇਸ਼ਾਂ ਨੂੰ 30 ਬਿਲੀਅਨ ਡਾਲਰ ਦਾ ਅਨਾਜ ਭੇਜਿਆ ਹੈ। ਆਪਣੀਆਂ ਵਸਤਾਂ ਵੇਚਣ ਦਾ ਸਿਲਸਿਲਾ ਇਕੱਲੇ ਖੇਤੀਬਾੜੀ ਦੇ ਸੈਕਟਰ ਵਿਚ ਹੀ ਨਹੀਂ ਵਾਪਰਿਆ ਸਗੋਂ ਸਨਅਤੀ ਖੇਤਰ ਅਤੇ ਹੋਰ ਖੇਤਰਾਂ ਵਿਚ ਵੀ ਵਾਪਰਿਆ ਹੈ। ਆਰਥਿਕ ਮੱਦਦ ਦੇਣ ਵਾਲੀ ਅਮਰੀਕਨ ਏਜੰਸੀ ਏਡ ਫਾਰ ਇੰਟਰਨੈਸ਼ਨਲ ਡੀਵੈਲਮੈਂਟ (AID) ਮੁਤਾਬਕ, ਮੱਦਦ ਲੈਣ ਵਾਲੇ ਦੇਸ਼ ਅਮਰੀਕਾ ਵਲੋਂ ਮਿਲਦੀ ਆਰਥਿਕ ਮੱਦਦ ਦਾ 75 ਪ੍ਰਤੀਸ਼ੱਤ ਹਿੱਸਾ ਅਮਰੀਕਾ ਦੀਆਂ ਵਸਤਾਂ ਅਤੇ ਸੇਵਾਵਾਂ (American Goods and Services) ਖਰੀਦਣ ਤੇ ਖਰਚਦੇ ਹਨ।

ਅਮਰੀਕਨ ਵਸਤਾਂ ਵੇਚਣ ਦਾ ਇਹ ਧੰਦਾ ਬਹੁਤ ਹੀ ਸਿੱਧੇ ਰੂਪ ਵਿਚ ਕੀਤਾ ਜਾਂਦਾ ਹੈ। ਜਦੋਂ ਅਣਵਿਕਸਤ ਦੇਸ਼ਾਂ ਨੂੰ ਆਰਥਿਕ ਮੱਦਦ ਜਾਂ ਸਸਤੇ ਦਰਾਂ ਤੇ ਕਰਜੇ (ਬਹੁਤੀ ਆਰਥਿਕ ਮੱਦਦ ਵਿਆਜ ਦੀਆਂ ਸਸਤੀਆਂ ਦਰਾਂ ਤੇ ਕਰਜੇ ਦੇਣ ਦੇ ਰੂਪ ਵਿਚ ਕੀਤੀ ਜਾਂਦੀ ਹੈ) ਦਿੱਤੇ ਜਾਂਦੇ ਹਨ ਤਾਂ ਸ਼ਰਤਾਂ ਲਾਈਆਂ ਜਾਂਦੀਆਂ ਹਨ ਕਿ ਇਹਨਾ ਪੈਸਿਆਂ ਨਾਲ ਅਮਰੀਕਨ ਵਸਤਾਂ ਹੀ ਖ੍ਰੀਦੀਆਂ ਜਾਣ। ਅਤੇ ਜਿਹਨਾ ਪ੍ਰਾਜੈਕਟਾਂ ਲਈ ਇਹ ਕਰਜੇ ਦਿੱਤੇ ਜਾ ਰਹੇ ਹੋਣ ਉਹਨਾ ਵਿਚ ਲੱਗਣ ਵਾਲੀ ਸਮੱਗਰੀ, ਤਕਨੋਲਜੀ, ਤਕਨੀਕੀ ਮਾਹਰ ਆਦਿ ਅਮਰੀਕਾ ਦੇ ਹੀ ਵਰਤੇ ਜਾਣ। 1980ਵਿਆਂ ਵਿਚ ਡੋਮੀਨਿਕਾ ਦੀ ਕੇਲਿਆਂ ਦੀ ਸਨਅਤ ਦਾ ਗੈਰ-ਸਰਕਾਰੀ ਮਾਲਕੀ ਦੇ ਆਧਾਰ ਤੇ ਸੁਧਾਰ ਕਰਨ ਲਈ ਅਮਰੀਕਾ ਵਲੋਂ ਇਕਨੋਮਿਕ ਸਪੋਰਟ (ੲਚੋਨੋਮਚਿ ੁਪਪੋਰਤ) ਫੰਡ ਅਧੀਨ 1.7 ਮਿਲੀਅਨ (17 ਲੱਖ) ਡਾਲਰ ਦੀ ਰਕਮ ਦਿੱਤੀ ਗਈ। ਇਹ ਮੱਦਦ ਦੇਣ ਸਮੇਂ ਇਹ ਸ਼ਰਤ ਰੱਖੀ ਗਈ ਕਿ ਇਸ ਪ੍ਰਾਜੈਕਟ ਵਿਚ ਖੇਤੀਬਾੜੀ ਨਾਲ ਸਬੰਧਤ ਜਿੰਨੀਆਂ ਵਸਤਾਂ ਦੀ ਲੋੜ ਪਵੇਗੀ ਉਹ ਅਮਰੀਕਾ ਦੀਆਂ ਫਰਮਾਂ ਤੋਂ ਖਰੀਦੀਆਂ ਜਾਣ। ਇਸ ਪ੍ਰਾਜੈਕਟ ਵਿਚ ਕੰਮ ਕਰਨ ਵਾਲੇ ਮਾਹਰ ਵੀ ਅਮਰੀਕਾ ਦੇ ਲਏ ਜਾਣ ਅਤੇ ਇਸ ਪ੍ਰਾਜੈਕਟ ਵਿਚ ਕੀਟਨਾਸ਼ਕ ਦਵਾਈ (herbicide) ਪਾਰਕੁਐ ਵਰਤੀ ਜਾਵੇ। ਪਾਰਕੁਐ ਇਕ ਅਜਿਹੀ ਕੀਟਨਾਸ਼ਕ ਦਵਾਈ ਹੈ ਜਿਸ ਬਾਰੇ ਮਾਹਰਾਂ ਦਾ ਵਿਚਾਰ ਹੈ ਕਿ ਇਹ ਮਨੁੱਖੀ ਸਵਾਸ ਪ੍ਰਬੰਧ (Human Respiratory System) ਅਤੇ ਗਰਭ ਵਿਚ ਬੱਚਿਆਂ ਤੇ ਹਾਨੀਕਾਰਕ ਅਸਰ ਪਾਉਂਦੀ ਹੈ। 10 ਸਾਲਾਂ ਤੋਂ ਜਿਆਦਾ ਸਮੇਂ ਤੋਂ ਅਮਰੀਕਾ ਵਿਚ ਇਸਦੀ ਵਰਤੋਂ ਉੱਪਰ ਰੋਕ ਲਾਈ ਹੋਈ ਹੈ। ਇਸ ਤਰ੍ਹਾਂ ਪਾਰਕੁਐ ਵਰਤਣ ਦੀ ਸ਼ਰਤ ਲਾ ਕੇ ਆਰਥਿਕ ਮੱਦਦ ਦੀ ਭੇਸ ਵਿਚ ਡੋਮੀਨਿਕਾ ਦੇ ਲੋਕਾਂ ਤੇ ਜ਼ਹਿਰ ਛਿੜਕਾਈ ਜਾ ਰਹੀ ਹੈ।

ਇਸੇ ਤਰ੍ਹਾਂ ਮਿਲਟਰੀ ਏਡ ਦੇ ਹੇਠਾਂ ਬਾਹਰਲੇ ਦੇਸ਼ਾਂ ਨੂੰ ਅਮਰੀਕਾ ਤੋਂ ਹਥਿਆਰ ਅਤੇ ਜੰਗ ਦਾ ਹੋਰ ਸਾਮਾਨ ਖਰੀਦਣ ਲਈ ਵੱਡੇ ਵੱਡੇ ਕਰਜੇ ਦਿੱਤੇ ਜਾਂਦੇ ਹਨ। 1986 ਵਿਚ 5 ਬਿਲੀਅਨ ਡਾਲਰ ਦੇ ਲਗਭਗ ਦੇ ਕਰਜੇ ਬਾਹਰਲੇ ਦੇਸ਼ਾਂ ਨੂੰ ਅਮਰੀਕਾ ਤੋਂ ਹਥਿਆਰ ਖਰੀਦਣ ਲਈ ਦਿੱਤੇ ਗਏ। ਇਹ ਕਰਜੇ ਦੇ ਕੇ ਅਮਰੀਕਾ ਤਾਂ ਆਪਣੇ ਬਣਾਏ ਹਥਿਆਰ ਵੇਚ ਲੈਂਦਾ ਹੈ ਪਰ ਇਹਨਾ ਕਰਜਿਆਂ ਦਾ ਕਰਜਾ ਲੈਣ ਵਾਲੇ ਦੇਸ਼ਾਂ ਤੇ ਬਹੁਤ ਭੈੜਾ ਅਸਰ ਪੈਂਦਾ ਹੈ। ਇਹਨਾਂ ਮੁਲਕਾਂ ਦੇ

ਬੱਜਟਾਂ ਦਾ ਵੱਡਾ ਹਿੱਸਾ ਇਹਨਾ ਕਰਜਿਆਂ ਦਾ ਵਿਆਜ ਲਾਹੁਣ ਤੇ ਹੀ ਲੱਗਦਾ ਹੈ।

ਆਪਣੀਆਂ ਚੀਜਾਂ ਕਾਮਯਾਬੀ ਨਾਲ ਵੇਚਣ ਲਈ ਅਣਵਿਕਸਤ ਦੇਸ਼ਾਂ ਵਿਚ ਉਹਨਾ ਚੀਜਾਂ ਦੇ ਸਥਾਨਕ ਉਤਪਾਦਨ ਨੂੰ ਵੀ ਢਾਹ ਲਾਈ ਜਾਂਦੀ ਹੈ। ਕੋਲੰਬੀਆਂ ਵਿਚ ਅਮਰੀਕਾ ਵਲੋਂ ਸਸਤੇ ਭਾਅ ਤੇ ਸੁੱਟੀ ਕਣਕ ਦਾ ਭਾਅ ਸਥਾਨਕ ਪੈਦਾ ਕੀਤੀ ਕਣਕ ਨਾਲੋਂ ਅੱਧਾ ਸੀ। 1951 (ਜਦੋਂ ਪਹਿਲੀ ਵਾਰ ਅਮਰੀਕਾ ਦੀ ਕਣਕ ਉੱਥੇ ਪਹੁੰਚੀ) ਤੋਂ 1971 ਤੱਕ ਕੋਲੰਬੀਆਂ ਦਾ ਕਣਕ ਉਤਪਾਦਨ 69 ਪ੍ਰਤੀਸ਼ੱਤ ਘੱਟਿਆ। ਇਸ ਨਾਲ 272000 ਏਕੜ ਦੇ ਲਗਭਗ ਉਹ ਜਮੀਨ ਜਿਹੜੀ ਪਹਿਲਾਂ ਕਣਕ ਪੈਦਾ ਕਰਨ ਲਈ ਵਰਤੀ ਜਾਂਦੀ ਸੀ ਉਹ ਵਿਹਲੀ ਹੋ ਗਈ ਹੈ। ਕੀ ਇਹ ਜਮੀਨ ਖਾਣ ਵਾਲੀਆਂ ਹੋਰ ਵਸਤਾਂ ਉਗਾਉਣ ਲਈ ਵਰਤੀ ਗਈ? ਨਹੀਂ। ਸਗੋਂ ਇਹ ਜਮੀਨ ਮੀਟ ਪੈਦਾ ਕਰਨ ਲਈ ਗਾਈਆਂ ਦੀਆਂ ਚਾਰਗਾਹਾਂ ਲਈ ਵਰਤੀ ਗਈ ਹੈ। ਇਹ ਮੀਟ ਕੋਲੰਬੀਆਂ ਦੇ ਗਰੀਬ ਲੋਕਾਂ ਦੀ ਖਰੀਦ ਸ਼ਕਤੀ ਤੋਂ ਬਾਹਰ ਹੈ ਇਸ ਲਈ ਇਹ ਮੀਟ ਉੱਥੋਂ ਅਮਰੀਕਾ ਨੂੰ ਨਿਰਯਾਤ (Export) ਕੀਤਾ ਜਾਂਦਾ ਹੈ।

ਇਸੇ ਤਰ੍ਹਾਂ ਦੀ ਦਿਲਚਸਪ ਕਹਾਣੀ ਹੇਟੀ ਵਿਚ ਸੂਅਰ ਪਾਲਣ ਸਬੰਧੀ ਹੈ। ਹੇਟੀ ਦੇ ਲੋਕਾਂ ਦੀਆਂ ਆਰਥਿਕ ਲੋੜਾਂ ਨੂੰ ਪੂਰਾ ਕਰਨ ਲਈ ਸੂਅਰ ਪਾਲਣ ਦੀ ਉਹਨਾ ਦੇ ਜੀਵਨ ਵਿਚ ਇਕ ਮਹੱਤਵ ਪੂਰਨ ਥਾਂ ਹੈ। ਹੇਟੀ ਵਿਚ ਸਥਾਨਕ ਸੂਅਰ ਦਾ ਬੱਚਾ 10 ਡਾਲਰ ਨੂੰ ਖਰੀਦਿਆਂ ਜਾ ਸਕਦਾ ਸੀ ਅਤੇ 15 ਮਹੀਨਿਆਂ ਬਾਅਦ 180 ਡਾਲਰਾਂ ਦਾ ਵੇਚਿਆ ਜਾ ਸਕਦਾ ਸੀ। ਇਹਨਾ 15 ਮਹੀਨਿਆਂ ਵਿਚ ਇਹ ਸੂਅਰ ਬਿਨਾ ਕਿਸੇ ਬਹੁਤੇ ਖਰਚੇ ਤੇ ਆਲੇ ਦੁਆਲੇ ਦਾ ਗੰਦ ਖਾ ਕੇ ਪਲ ਜਾਂਦਾ ਸੀ। ਸੰਨ 1978 ਵਿਚ ਹੇਟੀ ਦੇ ਸੂਅਰਾਂ ਵਿਚ ਅਫਰੀਕਨ ਬੁਖਾਰ ਦੀ ਬਿਮਾਰੀ ਫੈਲ ਗਈ। ਨਤੀਜੇ ਵਜੋਂ ਹੇਟੀ ਦੇ ਤੀਜਾ ਹਿੱਸਾ ਸੂਅਰ ਇਸ ਬਿਮਾਰੀ ਨਾਲ ਮਾਰੇ ਗਏ। ਇਸ ਤੋਂ ਅਮਰੀਕਾ ਵਾਲਿਆਂ ਨੂੰ ਖਤਰਾ ਪੈਦਾ ਹੋ ਗਿਆ ਕਿ ਕਿਤੇ ਇਹ ਬਿਮਾਰੀ ਅਮਰੀਕਾ ਦੇ ਸੂਅਰਾਂ ਤਕ ਪਹੁੰਚ ਇਥੋਂ ਦੇ ਸੂਅਰ ਉਤਪਾਦਕਾਂ ਦਾ ਨੁਕਸਾਨ ਨਾ ਕਰੇ। ਇਸ ਲਈ ਅਮਰੀਕਾ ਦੀ ਆਰਥਿਕ ਮੱਦਦ ਨਾਲ ਹੇਟੀ ਦੀ ਸਰਕਾਰ ਨੇ ਹੇਟੀ ਦੇ ਸੂਅਰਾਂ ਨੂੰ ਖਤਮ ਕਰਨ ਦਾ ਬੀੜਾ ਚੁੱਕਿਆ। ਹੇਟੀ ਦੇ ਸੂਅਰਾਂ ਨੂੰ ਖਤਮ ਕਰਕੇ ਅਮਰੀਕਾ ਦੀ ਆਰਥਿਕ ਮੱਦਦ ਨਾਲ ਹੇਟੀ ਵਿਚ ਆਈਓਵਾ (I.O.W.A.), ਅਮਰੀਕਾ ਤੋਂ ਸੂਅਰ ਮੰਗਾ ਕੇ ਬਰੀਡ ਕਰਨ ਦੇ ਦੋ ਕੇਂਦਰ ਖੋਲ੍ਹੇ ਗਏ ਬੇਸ਼ੱਕ ਇਹ ਸੂਅਰ ਹੇਟੀ ਦੇ ਪੋਣਪਾਣੀ ਅਨੁਸਾਰ ਢਲਣ ਦੇ ਅਨੁਕੂਲ ਨਹੀਂ ਸਨ। ਉਹਨਾ ਨੂੰ ਸਾਫ ਸੁਥਰੇ ਵਾੜਿਆਂ ਦੀ ਲੋੜ ਸੀ। ਗਰਮੀ ਤੋਂ ਬਚਾ ਲਈ ਉਹਨਾ ਲਈ ਸ਼ਾਵਰਾਂ (ਨਹਾਉਣ ਲਈ ਪਾਣੀ ਦੇ ਫੁਆਰਿਆਂ) ਦੀ ਲੋੜ ਸੀ। ਦਾਣਾ ਖਾਣ ਲਈ ਸੀਮੰਟ ਦੀਆਂ ਖੁਰਲੀਆਂ ਦੀ ਚਾਹੀਦੀਆਂ ਸਨ ਅਤੇ ਇਹ ਦਾਣਾ ਪ੍ਰੋਟੀਨ ਭਰਪੂਰ ਹੋਣਾ ਚਾਹੀਦਾ ਸੀ ਜੋ ਅਮਰੀਕਾ ਦੀਆਂ ਕਾਰਪੋਰੇਸ਼ਨਾਂ ਵਲੋਂ ਤਿਆਰ ਕੀਤਾ ਜਾਂਦਾ ਸੀ। ਇਸਤੋਂ ਇਹ ਮਤਲਬ ਹੋਇਆ ਕਿ ਇਹਨਾ ਸੂਅਰਾਂ ਨੂੰ ਰਹਿਣ ਲਈ ਅਜਿਹੀਆਂ ਹਾਲਤਾਂ ਦੀ ਲੋੜ ਸੀ ਜਿਹੜੀਆਂ ਹੇਟੀ ਦੇ ਬਹੁਤੇ ਲੋਕਾਂ ਨੂੰ ਮੁਹੱਈਆ ਨਹੀਂ ਸਨ। ਇਸ ਸਾਰੇ ਪ੍ਰਾਜੈਕਟ ਬਾਰੇ ਹੇਟੀ ਦੇ ਇਕ ਕਿਸਾਨ ਦੇ ਵਿਚਾਰ ਹਨ,"ਅਮਰੀਕਾ ਆਪਣੇ ਸੂਅਰਾਂ ਅਤੇ ਦਾਣੇ ਦੀ ਮੰਡੀ ਵਧਾਉਣਾ ਚਾਹੁੰਦਾ ਸੀ, ਇਸ ਲਈ ਉਸਨੇ ਸਾਡੇ ਸੂਅਰ ਖਤਮ ਕਰ ਦਿੱਤੇ।" ਆਪਣੀਆਂ ਵਸਤਾਂ ਵੇਚਣ ਦੇ ਸਬੰਧ ਵਿਚ ਇਕ ਹੋਰ ਮਹੱਤਵ ਪੂਰਨ ਗੱਲ ਇਹ ਹੈ ਕਿ ਉਹਨਾ ਥਾਵਾਂ ਤੇ ਜਿੱਥੇ ਇਹਨਾ ਵਸਤਾਂ ਦੀ ਲੋੜ ਨਹੀਂ ਉਥੇ ਇਹਨਾ ਵਸਤਾਂ ਦੀ ਲੋੜ ਪੈਦਾ ਕਰਕੇ ਮੰਡੀਆਂ ਤਿਆਰ ਕਰਨਾ। ਪੀ. ਐਲ.480 ਬਿਲ (ਅਨਾਜ ਦੀ ਮੱਦਦ ਦੇਣ ਲਈ ਪਾਸ ਕੀਤਾ ਬਿੱਲ) ਦੇ ਸਮਰਥਕਾਂ ਦੀ ਦਲੀਲ ਸੀ ਕਿ ਜਦੋਂ ਅਸੀਂ ਮੱਦਦ ਦੇ ਰੂਪ ਵਿਚ ਅਨਾਜ ਦੂਜੇ ਦੇਸ਼ਾਂ ਨੂੰ ਦੇਵਾਂਗੇ ਤਾਂ ਉੱਥੋਂ ਦੇ ਲੋਕਾਂ ਦੇ ਸਵਾਦ ਬਦਲ ਜਾਣਗੇ ਅਤੇ ਉਹ ਅਮਰੀਕਾ ਵਿਚ ਪੈਦਾ ਕੀਤੇ ਅਨਾਜ (ਕਣਕ) ਨੂੰ ਖਾਣਾ ਪਸੰਦ ਕਰਨਗੇ, ਅਤੇ ਉਹ ਦੇਸ਼ ਅਮਰੀਕਾ ਦੇ ਅਨਾਜ ਦੇ ਗਾਹਕ ਬਣ ਜਾਣਗੇ। ਉਹਨਾ ਦਾ ਇਹ ਅੰਦਾਜਾ ਬਿਲਕੁਲ ਸਹੀ ਨਿਕਲਿਆ ਹੈ। ਅਮਰੀਕਾ ਦੀ ਖੇਤੀਬਾੜੀ ਦੇ ਵਿਭਾਗ ਅਨੁਸਾਰ ਅੱਜ ਅਮਰੀਕਾ ਦੀ ਖੇਤੀਬਾੜੀ ਦੀ ਪੈਦਾਵਾਰ ਖਰੀਦਣ ਵਾਲੇ ਉਪਰਲੇ 10 ਦੇਸ਼ਾਂ ਵਿਚੋਂ 8 ਉਹ ਦੇਸ਼ ਹਨ ਜੋ ਪਹਿਲਾਂ ਅਮਰੀਕਾ ਤੋਂ ਅਨਾਜ ਦੀ ਮੱਦਦ ਲੈਂਦੇ ਸਨ।

ਲੋਕਾਂ ਦੇ ਸੁਆਦ ਬਦਲਣ ਦੀ ਕੁੱਝ ਉਦਾਹਰਣਾ ਇਸ ਤਰ੍ਹਾਂ ਹਨ। ਏਸ਼ੀਆ ਦੇ ਕਈ ਮੁਲਕਾਂ ਜਿਵੇਂ ਤਾਇਵਾਨ, ਸਾਊਥ ਕੋਰੀਆ, ਜਾਪਾਨ ਆਦਿ ਵਿਚ ਲੋਕੀ ਆਪਣੀ ਖੁਰਾਕ ਵਿਚ ਅੰਨ ਵਜੋਂ ਚੋਲ ਖਾਂਦੇ ਸਨ। ਪਰ ਹੁਣ ਅਮਰੀਕਾ ਦੀ ਫੂਡ ਏਡ ਕਾਰਨ ਉੱਥੇ ਲੋਕ ਅੰਨ ਵਿਚ ਕਣਕ (ਅਮਰੀਕਾ ਤੋਂ ਮੰਗਵਾਈ ਹੋਈ) ਖਾਣ ਲੱਗ ਪਏ ਹਨ। ਪਹਿਲਾਂ ਪਹਿਲ ਅਮਰੀਕਾ ਵਲੋਂ ਤਾਇਵਾਨ ਨੂੰ ਕਣਕ ਫੂਡ ਏਡ ਵਜੋਂ ਦਿੱਤੀ ਗਈ। ਇਸ ਨਾਲ ਤਾਇਵਾਨ ਉੱਥੇ ਉਗਾਏ ਹੋਏ ਚੋਲ ਬਾਹਰ ਨੂੰ ਭੇਜਣ ਲੱਗ ਪਿਆ ਅਤੇ ਸਰਕਾਰ ਨੇ ਇਹ ਨਾਹਰਾ ਦਿੱਤਾ - "ਕਣਕ ਖਾਣਾ ਦੇਸ਼ ਭਗਤੀ ਹੈ"। ਨਤੀਜੇ ਵਜੋਂ 1973 ਤੋਂ 1980 ਵਿਚਕਾਰ ਅਮਰੀਕਾ ਵਲੋਂ ਤਾਇਵਾਨ ਨੂੰ ਭੇਜੀ ਜਾਂਦੀ ਕਣਕ ਵਿਚ 531 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ। ਸਾਊਥ ਕੋਰੀਆ ਦੇ ਲੋਕ ਵੀ ਹੁਣ ਚੋਲਾਂ ਦੀ ਥਾਂ ਅਮਰੀਕਾ ਦੀ ਕਣਕ ਦੇ ਆਟੇ ਦੀਆਂ ਬਣੀਆਂ ਇਟਾਲੀਅਨ ਸਟਾਇਲ ਸੇਵੀਆਂ ਖਾਣ ਲੱਗ ਪਏ ਹਨ। 1973-80 ਵਿਚਕਾਰ ਸਾਊਥ ਕੋਰੀਆ ਨੂੰ ਅਮਰੀਕਾ ਵਲੋਂ ਭੇਜੀ ਜਾਂਦੀ ਕਣਕ ਵਿਚ ਸਾਢੇ 6 ਗੁਣਾ ਦਾ ਵਾਧਾ ਹੋਇਆ ਹੈ। ਇਸੇ ਤਰ੍ਹਾਂ ਲਾਤੀਨੀ ਅਮਰੀਕਾ ਦੇ ਸ਼ਹਿਰਾਂ ਵਿਚ ਵੀ ਮੱਕੀ ਦੇ ਆਟੇ ਦੀਆਂ 'ਟੋਰਟੀਲਾਜ਼' (ਮੱਕੀ ਦੀ ਡਬਲਰੋਟੀ ਜਾਂ ਬੰਦ) ਦੀ ਥਾਂ ਕਣਕ ਦੀ ਬਣੀ ਡਬਲਰੋਟੀ ਪ੍ਰਚਲਤ ਹੋ ਰਹੀ ਹੈ। ਲੋਕਾਂ ਦੇ ਸੁਆਦ ਬਦਲਣ ਲਈ ਉਹਨਾ ਦੇ ਦਿਮਾਗਾਂ ਵਿਚ ਪ੍ਰਚਾਰ ਰਾਹੀਂ ਇਹ ਵਿਚਾਰ ਵੀ ਭਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਕਣਕ ਦੀ ਬਣੀ ਡਬਲਰੋਟੀ ਖਾਣਾ ਆਧੁਨਿਕਤਾ ਦੀ ਨਿਸ਼ਾਨੀ ਹੈ।

ਆਪਣੀਆਂ ਵਸਤਾਂ ਦੀ ਮੰਡੀ ਪੈਦਾ ਕਰਨ ਲਈ ਕਦੇ ਕਦੇ ਮੱਦਦ ਕਰਨ ਵਾਲੇ ਦੇਸ਼ ਵਜੋਂ ਅਮਰੀਕਾ ਆਪਣੇ ਰੋਅਬ ਦੀ ਵੀ ਵਰਤੋਂ ਕਰ ਲੈਂਦਾ ਹੈ। ਸੰਨ 1986 ਵਿਚ ਜ਼ਿੰਮਬਾਵਵੇ ਨੇ ਮੋਂਜ਼ਬੀਕ ਨੂੰ ਚਿੱਟੀ ਮੱਕੀ ਭੇਜਣ ਦਾ ਸਮਝੋਤਾ ਕੀਤਾ। ਪਰ ਅਮਰੀਕਾ ਦੀ ਇੰਟਰਨੈਸ਼ਨਲ ਡੀਵੈਲਪਮੈਂਟ ਲਈ ਮੱਦਦ ਦੇਣ ਵਾਲੀ ਏਜੰਸੀ, ਯੀਧ, ਨੇ ਇਸਦਾ ਵਿਰੋਧ ਕੀਤਾ ਕਿਉਂਕਿ ਉਹਦਾ ਵਿਚਾਰ ਸੀ ਕਿ ਇਸ ਨਾਲ ਏਜੰਸੀ ਦੇ ਮਕਸਦ ਨੂੰ ਨੁਕਸਾਨ ਪਹੁੰਚ ਸਕਦਾ ਸੀ। ਏਜੰਸੀ ਦਾ ਮਕਸਦ ਕੀ ਸੀ? ਉਸਦਾ ਮਕਸਦ ਸੀ ਦੱਖਣੀ ਅਫਰੀਕਾ ਦੇ ਇਸ ਹਿੱਸੇ ਵਿਚ ਰਹਿ ਰਹੇ ਲੋਕਾਂ ਨੂੰ ਅਫਰੀਕਾ ਵਿਚ ਪੈਦਾ ਹੁੰਦੀ ਚਿੱਟੀ ਮੱਕੀ ਖਾਣੋ ਹਟਾ ਅਮਰੀਕੀ ਵਿਚ ਪੈਦਾ ਹੁੰਦੀ ਪੀਲੀ ਮੱਕੀ ਖਾਣ ਲਾਉਣਾ। ਆਖਿਰ ਡੀਵੈਲਪਮੈਂਟ ਏਜੰਸੀ ਦੀ ਹੀ ਗੱਲ ਮੰਨੀ ਗਈ।

ਅਮਰੀਕਨ ਆਰਥਿਕ ਮੱਦਦ ਦਾ ਇਕ ਹੋਰ ਮਕਸਦ ਹੈ ਅਮਰੀਕਣ ਮਿਲਟਰੀ, ਸਿਆਸੀ, ਆਰਥਿਕ ਅਤੇ ਵਿਦੇਸ਼ੀ ਪਾਲਸੀ ਦੇ ਹਿਤਾਂ ਦਾ ਪਸਾਰ ਕਰਨਾ। ਮੱਦਦ ਦੇਣ ਲੱਗਿਆਂ ਇਸ ਗੱਲ ਦਾ ਖਿਆਲ ਰੱਖਿਆ ਜਾਂਦਾ ਹੈ ਕਿ ਮੱਦਦ ਲੈਣ ਵਾਲੇ ਦੇਸ਼ ਦੀ ਫੋਜੀ ਮਹੱਤਤਾ ਕਿੰਨੀ ਕੁ ਹੈ; ਉਸ ਦੇਸ਼ ਵਿਚ ਅਮਰੀਕਨ ਫੋਜੀ ਅੱਡਿਆਂ ਨੂੰ ਕਿਵੇਂ ਬਰਕਰਾਰ ਰੱਖਿਆ ਜਾ ਸਕਦਾ ਹੈ ਜਾਂ ਨਵੇਂ ਅੱਡੇ ਕਿਵੇਂ ਸਥਾਪਤ

ਕੀਤੇ ਜਾ ਸਕਦੇ ਹਨ। ਇਸ ਸਬੰਧੀ ਕਿੰਨੀਆਂ ਹੀ ਉਦਾਹਰਣਾ ਦਿੱਤੀਆਂ ਜਾ ਸਕਦੀਆਂ ਹਨ। ਜਿਵੇਂ: 1972-85 ਦੇ ਦੌਰਾਨ ਅਮਰੀਕਾ ਵਲੋਂ ਫਿਲਪੀਨ ਨੂੰ ਅਰਬਾਂ (ਬਿਲੀਅਨ) ਹੀ ਡਾਲਰ ਇਕਨਾਮਿਕ ਸਪੋਰਟ ਫੰਡ ਅਧੀਨ ਅਤੇ ਮਿਲਟਰੀ ਏਡ ਵਜੋਂ ਦਿੱਤੇ ਗਏ। ਇਸ ਮੱਦਦ ਦਾ ਸਿੱਧਾ ਮਕਸਦ ਫਿਲਪੀਨ ਵਿਚ 'ਕਲਾਰਕ ਏਅਰ ਬੇਸ' ਅਤੇ 'ਸੁਬੀਕ ਨੇਵਲ ਬੇਸ' ਨੂੰ ਕਾਇਮ ਰੱਖਣ ਦੀ ਕੀਮਤ ਦੇਣਾ ਸੀ। ਅਮਰੀਕਨ ਪਾਲਸੀ ਬਣਾਉਣ ਵਾਲਿਆਂ ਦੇ ਖਿਆਲ ਵਿਚ ਅਮਰੀਕਾ ਦੀ ਨੈਸ਼ਨਲ ਸਿਕਿਉਰਟੀ ਲਈ ਇਹਨਾ ਬੇਸਾਂ ਦੀ ਖਾਸ ਮਹੱਤਤਾ ਹੈ।

ਇਸੇ ਤਰ੍ਹਾਂ 1985 ਵਿਚ ਅਮਰੀਕਾ ਵਲੋਂ ਪਾਕਿਸਤਾਨ ਨੂੰ ਸੰਨ 1986 ਲਈ 326 ਮਿਲੀਅਨ (32 ਕਰੋੜ ਅਤੇ 60 ਲੱਖ) ਡਾਲਰ ਦੀ ਆਰਥਿਕ ਮੱਦਦ ਦੇਣ ਦਾ ਪ੍ਰਸਤਾਵ ਰੱਖਿਆ ਗਿਆ। ਇਹ ਕੋਈ ਇਸ ਕਰਕੇ ਨਹੀਂ ਕੀਤਾ ਗਿਆ ਕਿ ਅਮਰੀਕਾ ਨੂੰ ਪਾਕਿਸਤਾਨ ਦੇ ਆਮ ਲੋਕਾਂ ਦੀ ਬਿਹਤਰੀ ਦਾ ਖਿਆਲ ਸੀ, ਇਹ ਇਸ ਕਰਕੇ ਕੀਤਾ ਗਿਆ ਕਿਉਂਕਿ ਅਮਰੀਕਾ ਮੁਤਾਬਕ ਦੁਨੀਆਂ ਦੇ ਉਸ ਖਿੱਤੇ ਵਿਚ ਅਮਰੀਕਾ ਲਈ ਪਾਕਿਸਤਾਨ ਦੀ ਬਹੁਤ ਵੱਡੀ ਫੌਜੀ ਮਹੱਤਤਾ ਹੈ।

ਕਈ ਵਾਰੀ ਅਮਰੀਕਾ ਲਈ ਆਪਣਾ ਮਿਲਟਰੀ ਏਜੰਡਾ ਏਨਾ ਮਹੱਤਵਪੂਰਨ ਹੁੰਦਾ ਹੈ ਕਿ ਮੱਦਦ ਲੈਣ ਵਾਲੇ ਦੇਸ਼ ਵਲੋਂ ਮੱਦਦ ਲਈ ਕੀਤੀ ਗਈ ਨਾਂਹ ਨੂੰ ਵੀ ਅੱਖੋ ਉਹਲੇ ਕਰ ਦਿੱਤਾ ਜਾਂਦਾ ਹੈ। ਸੰਨ 1985 ਵਿਚ ਗੁਆਟਾਮਾਲਾ ਵਿਚ ਸਿਵੀਲੀਅਨ ਪ੍ਰੈਜ਼ੀਡੈਂਟ ਵਿਨੀਸਿਉ ਸੀਰੀਜੋ ਇਲੈਕਸ਼ਨ ਜਿੱਤਿਆ। ਉਹਨੇ ਅਮਰੀਕਾ ਦੇ ਪ੍ਰੈਜ਼ੀਡੈਂਟ ਨੂੰ ਸਾਫ ਸ਼ਬਦਾਂ ਵਿਚ ਬੇਨਤੀ ਕੀਤੀ ਕਿ ਗੁਆਟਾਮਾਲਾ ਨੂੰ ਦਿੱਤੀ ਜਾਂਦੀ ਮਿਲਟਰੀ ਏਡ ਬੰਦ ਕਰ ਦਿੱਤੀ ਜਾਵੇ। ਅਸਲ ਵਿਚ ਉਹ ਮਿਲਟਰੀ ਤੇ ਆਪਣਾ ਕੰਟਰੋਲ ਜਮਾਉਣਾ ਚਾਹੁੰਦਾ ਸੀ ਅਤੇ ਏਡ ਮਿਲਦੀ ਰਹਿਣ ਕਾਰਨ ਉਸ ਲਈ ਇਹ ਕਰਨਾ ਮੁਸ਼ਕਿਲ ਸੀ। ਪਰ ਗੁਆਟਾਮਾਲਾ ਦੇ ਪ੍ਰੈਜ਼ੀਡੈਂਟ ਦੀ ਬੇਨਤੀ ਨੂੰ ਅੱਖੋਂ ਉਹਲੇ ਕਰਦਿਆਂ ਅਮਰੀਕਨ ਪ੍ਰਬੰਧਕਾਂ ਨੇ ਅਮਰੀਕਨ ਕਾਂਗਰਸ ਅੱਗੇ ਪ੍ਰਸਤਾਵਨਾ ਕੀਤੀ ਕਿ ਗੁਆਟਾਮਾਲਾ ਨੂੰ 10.3 ਮਿਲੀਅਨ (ਇਕ ਕਰੋੜ ਅਤੇ ਤਿੰਨ ਲੱਖ) ਡਾਲਰ ਦੀ ਮਿਲਟਰੀ ਸਹਾਇਤਾ ਦਿੱਤੀ ਜਾਵੇ।

ਇਸ ਤਰ੍ਹਾਂ ਦੀ ਹੀ ਕਹਾਣੀ ਕੋਸਟਾ ਰੀਕਾ ਦੀ ਹੈ। ਕੋਸਟਾ ਰੀਕਾ ਨੇ ਸੰਨ 1949 ਵਿਚ ਆਪਣੀ ਫੌਜ ਤੋੜ ਦਿੱਤੀ ਸੀ। ਉਦੋਂ ਤੋਂ ਉਥੋਂ ਦੀ ਸਰਕਾਰ ਕੋਸਟਾ ਰੀਕਾ ਨੂੰ ਇਕ ਨਿਉਟਰਲ ਦੇਸ਼ ਦੇ ਤੌਰ ਤੇ ਪੇਸ਼ ਕਰ ਮਾਣ ਮਹਿਸੂਸ ਕਰਦੀ ਸੀ। ਪਰ ਅਮਰੀਕਾ ਤੋਂ ਆਰਥਿਕ ਮੱਦਦ ਲੈਣ ਲਈ ਕੋਸਟਾ ਰੀਕਾ ਨੂੰ ਆਪਣੇ ਦੇਸ਼ ਵਿਚ ਅਮਰੀਕਾ ਦੇ ਫੌਜੀਆਂ ਅਤੇ ਜਹਾਜ਼ਾਂ ਲਈ ਅੱਡੇ ਕਾਇਮ ਕਰਨ, ਅਮਰੀਕਨ ਪ੍ਰਾਪੇਗੰਡੇ ਲਈ ਵੁਈਸ ਆਫ ਅਮਰੀਕਾ (Voice of America) ਦਾ ਰੀਲੇ ਸਟੇਸ਼ਨ ਲਾਉਣ ਲਈ ਮੰਨਣਾ ਪਿਆ। 1984 ਵਿਚ ਕੋਸਟਾ ਰੀਕਾ ਨੇ ਆਪਣੀ ਪੁਲੀਸ ਫੋਰਸ ਦਾ ਆਧੁਨਿਕ-ਕਰਨ ਕਰਨ ਲਈ ਅਮਰੀਕਾ ਤੋਂ 2 ਮਿਲੀਅਨ (20 ਲੱਖ) ਡਾਲਰ ਦੀ ਮੰਗ ਕੀਤੀ ਪਰ ਅਮਰੀਕਾ ਨੇ ਉਹਨਾ ਨੂੰ 7-8 ਮਿਲੀਅਨ (70-80 ਲੱਖ) ਡਾਲਰ ਦੀ ਮੱਦਦ ਦੇ ਦਿੱਤੀ ਕਿਉਂਕਿ ਕੋਸਟਾ ਰੀਕਾ ਦੀ ਪੁਲੀਸ ਦਾ ਆਧੁਨਿਕਕਰਨ ਕਰਨਾ ਅਮਰੀਕਾ ਦੇ ਹਿੱਤ ਵਿਚ ਜਾਂਦਾ ਸੀ।

ਸਿਆਸੀ ਖੇਤਰ ਵਿਚ ਵੀ ਆਪਣਾ ਅਸਰ ਕਾਇਮ ਰੱਖਣ ਲਈ ਅਮਰੀਕਾ ਵਲੋਂ ਆਰਥਿਕ ਮੱਦਦ ਦੀ ਖੁਲ੍ਹਦਿਲੀ ਨਾਲ ਵਰਤੋਂ ਕੀਤੀ ਜਾਂਦੀ ਹੈ। ਉਹਨਾ ਦੇਸ਼ਾਂ ਦੀਆਂ ਸਰਕਾਰਾਂ ਨੂੰ ਜੋ ਅਮਰੀਕਾ ਦੀ ਸਿਆਸਤ ਦੀ ਹਾਮੀ ਭਰਦੀਆਂ ਹਨ, ਆਪਣੇ ਬੱਜਟਾਂ ਦੇ ਖਰਚਿਆਂ ਨੂੰ ਪੂਰਾ ਕਰਨ ਲਈ ਮੱਦਦ ਦਿੱਤੀ ਜਾਂਦੀ ਹੈ, ਜਿਹੜੇ ਦੇਸ਼ ਅਮਰੀਕਾ ਪੱਖੀ ਸਿਆਸੀ ਪਾਲਸੀ ਤੋਂ ਪਾਸੇ ਹਟਣ ਦੀ ਕੋਸ਼ਿਸ਼ ਕਰਦੇ ਹਨ ਉਹਨਾ ਦੀ ਆਰਥਿਕ ਮੱਦਦ ਕੱਟ ਦਿੱਤੀ ਜਾਂਦੀ ਹੈ ਜਾਂ ਘਟ ਕਰ ਦਿੱਤੀ ਜਾਂਦੀ ਹੈ। ਜਦੋਂ ਉਹਨਾ ਦੇਸ਼ਾਂ ਦੀ ਸਰਕਾਰਾਂ ਫਿਰ ਅਮਰੀਕਾ ਪੱਖੀ ਸਿਆਸੀ ਪਾਲਸੀ ਅਪਣਾਅ ਲੈਣ ਤਾਂ ਉਹਨਾ ਨੂੰ ਇਨਾਮ ਦੇਣ ਲਈ ਆਰਥਿਕ ਮੱਦਦ ਵਧਾ ਦਿੱਤੀ ਜਾਂਦੀ ਹੈ। ਆਰਥਿਕ ਮੱਦਦ ਲੈਣ ਵਾਲੇ ਦੇਸ਼ਾਂ ਤੇ ਦਬਾਅ ਪਾਇਆ ਜਾਂਦਾ ਹੈ ਕਿ ਉਹ ਉਹਨਾਂ ਦੇਸ਼ਾਂ ਨਾਲ ਕਿਸੇ ਤਰ੍ਹਾਂ ਦਾ ਵਪਾਰਕ ਸਬੰਧ ਨਾ ਬਣਾਉਣ ਜਿਹਨਾ ਦੇਸ਼ਾਂ ਨੂੰ ਅਮਰੀਕਾ ਪਸੰਦ ਨਹੀਂ ਕਰਦਾ। ਇਸ ਸਬੰਧੀ ਕੁੱਝ ਉਦਾਹਰਣਾਂ ਪੇਸ਼ ਹਨ:

ਮਿਡਲ ਈਸਟ ਵਿਚ ਅਮਰੀਕਾ ਲਈ ਇਜ਼ਰਾਇਲ ਬਹੁਤ ਮਹੱਤਵਪੂਰਨ ਥਾਂ ਰੱਖਦਾ ਹੈ। ਸੰਨ 1986 ਵਿਚ ਅਮਰੀਕਾ ਨੇ ਇਜ਼ਰਾਇਲ ਨੂੰ 1.9 ਬਿਲੀਅਨ (190 ਕਰੋੜ) ਡਾਲਰ ਇਕਨਾਮਿਕ ਸੁਪੋਰਟ ਫੰਡ ਅਧੀਨ 'ਕੈਸ਼ ਟਰਾਂਸਫਰ' ਵਜੋਂ ਦਿੱਤੇ। ਇਹ ਰਕਮ ਦਾ ਬਹੁਤਾ ਹਿੱਸਾ ਇਜ਼ਰਾਇਲ ਦੀ ਸਰਕਾਰ ਨੇ ਬਾਹਰਲੇ ਦੇਸ਼ਾਂ (ਜਿਆਦਾ ਅਮਰੀਕਾ ਦੇ ਬੈਂਕਾਂ) ਤੋ ਲਏ ਕਰਜਿਆਂ ਦੀ ਅਦਾਇਗੀ ਕਰਨ ਲਈ ਵਰਤਿਆ। ਮਾਹਰਾਂ ਦਾ ਮੱਤ ਹੈ ਕਿ ਜੇ ਅਮਰੀਕਾ ਇਜ਼ਰਾਇਲ ਦੀ ਇਸ ਤਰ੍ਹਾਂ ਦੀ ਮੱਦਦ ਨਾ ਕਰੇ ਤਾਂ ਇਜ਼ਰਾਇਲ ਦਾ ਬਹੁਤ ਛੇਤੀ ਦੀਵਾਲਾ ਨਿਕਲ ਜਾਵੇ ਅਤੇ ਉਹ ਮਿਡਲ ਈਸਟ ਵਿਚ ਅਰਬਾਂ ਨਾਲ ਤੇ ਖਾਸ ਕਰਕੇ ਫਲਸਤੀਨੀਆਂ ਨਾਲ ਕਿਸੇ ਤਰ੍ਹਾਂ ਦਾ ਸਮਝੌਤਾ ਕਰਨਾ ਮੰਨ ਜਾਵੇ।

ਅਗਲੀ ਉਦਾਹਰਣ ਚਿੱਲੀ ਦੀ ਲਈ ਜਾ ਸਕਦੀ ਹੈ। ਸੰਨ 1970 ਵਿਚ ਜਦੋਂ ਲੋਕਾਂ ਵਲੋਂ ਚੁਣੀ ਹੋਈ ਪ੍ਰੈਜ਼ੀਡੈਂਟ ਅਲੈਂਡੇ ਦੀ ਸਰਕਾਰ ਤਾਕਤ ਵਿਚ ਆਈ ਤਾਂ ਅਮਰੀਕਾ ਨੇ ਚਿੱਲੀ ਨੂੰ ਆਰਥਿਕ ਮੱਦਦ ਦੇਣ ਤੋਂ ਇਨਕਾਰ ਕਰ ਦਿੱਤਾ। ਇਹ ਸਰਕਾਰ ਚਿੱਲੀ ਵਿਚ ਲੋਕਤੰਤਰਕ ਢੰਗਾਂ ਨਾਲ ਲੋਕ ਭਲਾਈ ਦੇ ਸੁਧਾਰ ਕਰਨਾ ਚਾਹੁੰਦੀ ਸੀ। ਪਰ ਜਦੋਂ ਸੰਨ 1973 ਵਿਚ ਸੀ.ਆਈ.ਏ. ਦੀ ਮੱਦਦ ਨਾਲ ਰਾਜ ਪਲਟਾ ਕਰਕੇ ਚਿੱਲੀ ਵਿਚ ਮਿਲਟਰੀ ਡਿਕਟੇਟਰਸ਼ਿੱਪ ਕਾਇਮ ਹੋਈ ਤਾਂ ਅਮਰੀਕਾ ਨੇ ਇਕ ਦਮ ਆਰਥਿਕ ਮੱਦਦ ਦੇਣੀ ਬਹਾਲ ਕਰ ਦਿੱਤੀ।

ਇਸ ਤਰ੍ਹਾਂ ਦੀ ਹੀ ਇਕ ਉਦਾਹਰਣ ਨਿਕਰਾਗੁਆ ਦੀ ਹੈ। 1979 ਵਿਚ ਸੈਂਡਾਨਿਸਟਾ ਦੀ ਸਰਕਾਰ ਬਣਨ ਤੋਂ ਪਹਿਲਾਂ ਅਮਰੀਕਾ ਵਲੋਂ ਡਿਕਟੇਟਰ ਸਮੋਜ਼ਾ ਦੀ ਸਰਕਾਰ ਨੂੰ ਲੱਖਾਂ ਡਾਲਰ ਮੱਦਦ ਦੇ ਰੂਪ ਵਿਚ ਦਿੱਤੇ ਜਾਂਦੇ ਸਨ। ਪਰ 1979 ਤੋਂ ਬਾਅਦ ਇਹ ਮੱਦਦ ਤੇ ਕਟੌਤੀਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ ਦੇ ਨਾਲ ਹੀ ਸੈਂਡੀਨਿਸਟਾ ਸਰਕਾਰ ਦਾ ਵਿਰੋਧ ਕਰਨ ਵਾਲੇ ਕੌਂਟਰਾਜ਼ ਗੁਰੀਲਿਆਂ ਨੂੰ ਲੱਖਾਂ ਡਾਲਰ ਮਿਲਟਰੀ ਏਡ ਵਜੋਂ ਦੇਣੇ ਸ਼ੁਰੂ ਕਰ ਦਿੱਤੇ। ਸਿੱਟੇ ਵਜੋਂ 1986 ਵਿਚ ਕੌਂਟਰਾਜ਼ ਗੁਰੀਲਿਆਂ ਦੇ ਫੌਜੀ ਹਮਲਿਆਂ ਤੋਂ ਆਪਣੀ ਰੱਖਿਆ ਕਰਨ ਲਈ ਨਿਕਰਾਗੁਆ ਦੀ ਸਰਕਾਰ ਨੂੰ ਕੌਮੀ ਬੱਜਟ ਦਾ ਅੱਧਾ ਹਿੱਸਾ ਖਰਚ ਕਰਨਾ ਪੈ ਰਿਹਾ ਸੀ। ਫਿਰ 1989 ਵਿਚ ਜਦੋਂ ਨਿਕਰਾਗੁਆ ਵਿਚ ਇਲੈਕਸ਼ਨਾ ਹੋਈਆਂ ਉਦੋਂ ਅਮਰੀਕਾ ਵਲੋਂ ਵਿਰੋਧੀ ਪਾਰਟੀਆਂ ਨੂੰ ਲੱਖਾਂ ਡਾਲਰ ਇਲੈਕਸ਼ਨ ਲੜਨ ਲਈ ਦਿੱਤੇ ਗਏ।

ਅਮਰੀਕਾ ਦੀ ਸਿਆਸੀ ਪਾਲਸੀ ਨਾਲ ਸਹਿਮਤੀ ਜਾਂ ਅਸਹਿਮਤੀ ਬਦਲੇ ਇਨਾਮ ਜਾਂ ਸਜ਼ਾ ਦੇਣ ਦੇ ਸਬੰਧ ਵਿਚ ਬਹੁਤ ਹੀ ਵਧੀਆ ਉਦਾਹਰਣ ਮਿਸਰ ਦੀ ਹੈ। ਇਜ਼ਰਾਇਲ ਨਾਲ ਲੜੀਆਂ ਦੋ ਜੰਗਾਂ ਕਾਰਨ 1967 ਅਤੇ 74 ਦੌਰਾਨ ਮਿਸਰ ਨੂੰ ਮਿਲਣ ਵਾਲੀ ਆਰਥਿਕ ਮੱਦਦ ਬੰਦ ਕਰ ਦਿੱਤੀ ਗਈ। ਇਹ ਆਰਥਿਕ ਮੱਦਦ 1976 ਵਿਚ ਬਹਾਲ ਕੀਤੀ ਗਈ ਜਦੋਂ ਮਿਸਰ ਵਲੋਂ ਇਜ਼ਰਾਇਲ ਨਾਲ ਸਮਝੌਤੇ ਦੇ ਸੰਕੇਤ ਆਉਣ ਲੱਗੇ। ਫਿਰ 1979 ਵਿਚ ਜਦੋਂ

ਮਿਸਰ ਨੇ ਇਜ਼ਰਾਇਲ ਨਾਲ 'ਕੈਂਪ ਡੇਵਿਡ ਦਾ ਸਮਝੌਤਾ' ਕਰ ਲਿਆ ਤਾਂ ਉਸਨੂੰ ਦਿੱਤੀ ਜਾਣ ਵਾਲੀ ਆਰਥਿਕ ਮੱਦਦ ਵਿਚ ਅਥਾਹ ਵਾਧਾ ਹੋਇਆ। ਸੰਨ 1981-86 ਦੌਰਾਨ ਮਿਸਰ ਨੂੰ 5 ਬਿਲੀਅਨ (500 ਕਰੋੜ) ਡਾਲਰ ਤੋਂ ਵੱਧ ਦੀ ਆਰਥਿਕ ਮੱਦਦ ਦਿੱਤੀ ਗਈ ਹੈ।

ਅਮਰੀਕਾ ਤੋਂ ਆਰਥਿਕ ਮੱਦਦ ਲੈਣ ਵਾਲੇ ਦੇਸ਼ਾਂ ਦੇ ਦੂਜੇ ਦੇਸ਼ਾਂ (ਜਿਹਨਾ ਦੇ ਸਬੰਧ ਅਮਰੀਕਾ ਨਾਲ ਦੋਸਤਾਨਾ ਨਹੀਂ ਹਨ) ਨਾਲ ਸਬੰਧਾ ਉਪਰ ਅਮਰੀਕਾ ਵਲੋਂ ਪੂਰੀ ਨਿਗ੍ਹਾ ਰੱਖੀ ਜਾਂਦੀ ਹੈ। ਜੇ ਮੱਦਦ ਲੈਣ ਵਾਲੇ ਦੇਸ਼ ਇਸ ਸਬੰਧ ਵਿਚ ਅਮਰੀਕਾ ਨੂੰ ਪਸੰਦ ਨਾ ਆਉਣ ਵਾਲਾ ਕਦਮ ਚੁੱਕਣ ਤਾਂ ਉਹਨਾਂ ਨੂੰ ਸਹੀ ਰਸਤੇ ਤੇ ਲਿਆਉਣ ਲਈ ਆਰਥਿਕ ਮੱਦਦ ਦਾ ਡੰਡਾ ਵਰਤਿਆ ਜਾਂਦਾ ਹੈ। ਇਸਦੀ ਇਕ ਉਦਾਹਰਣ ਬੰਗਲਾ ਦੇਸ਼ ਦੀ ਹੈ। ਸੰਨ 1974 ਵਿਚ ਅਮਰੀਕਾ ਵਲੋਂ ਬੰਗਲਾ ਦੇਸ਼ ਨੂੰ ਇਹ ਕਿਹਾ ਗਿਆ ਕਿ ਅਮਰੀਕਾ ਬੰਗਲਾ ਦੇਸ਼ ਨੂੰ ਤਾਂ ਹੀ ਆਰਥਿਕ ਮੱਦਦ ਦੇਵੇਗਾ ਜੇ ਬੰਗਲਾ ਦੇਸ਼ ਕਿਊਬਾ ਨੂੰ ਪਟਸਨ (Jute) ਵੇਚਣੀ ਬੰਦ ਕਰੇ। ਬੰਗਲਾ ਦੇਸ਼ ਨੂੰ ਅਮਰੀਕਾ ਦਾ ਇਹ ਹੁਕਮ ਮੰਨਣਾ ਪਿਆ।

ਆਰਥਿਕ ਮੱਦਦ ਨੂੰ ਮੱਦਦ ਲੈ ਰਹੇ ਦੇਸ਼ਾਂ ਦੀਆਂ ਆਰਥਿਕ ਪਾਲਸੀਆਂ ਨੂੰ ਅਸਰਅੰਦਾਜ਼ ਕਰਨ ਲਈ ਵੀ ਵਰਤਿਆ ਜਾਂਦਾ ਹੈ। ਆਰਥਿਕ ਮੱਦਦ ਦੇਣ ਸਮੇਂ ਅਜਿਹੀਆਂ ਸ਼ਰਤਾਂ ਰੱਖੀਆਂ ਜਾਂਦੀਆਂ ਹਨ ਕਿ ਇਹ ਦੇਸ਼ 'ਫਰੀ ਮਾਰਕੀਟ' ਅਤੇ ਗੈਰ-ਸਰਕਾਰੀ ਸੈਕਟਰ ਨੂੰ ਉਤਸ਼ਾਹਤ ਕਰਨ। ਬਾਹਰਲੇ ਵਿਕਸਤ ਦੇਸ਼ਾਂ ਤੋਂ ਆ ਸਰਮਾਇਆ ਲਾਉਣ ਵਾਲਿਆ ਲਈ ਸੁਖਾਵੀਆਂ ਹਾਲਾਤਾਂ ਮੁਹੱਈਆ ਕਰਨ। ਜਿਵੇਂ: ਮਲਟੀ-ਕਾਰਪੋਰੇਸ਼ਨਾਂ ਨੂੰ ਟੈਕਸਾਂ ਵਿਚ ਛੋਟ, ਕਾਰਖਾਨਿਆਂ 'ਚ ਲੋੜੀਂਦੇ ਸਾਮਾਨ ਦੇ ਆਯਾਤ (ਬਾਹਰੋਂ ਮੰਗਵਾਉਣ) ਕਰਨ, ਕਾਰਖਾਨਿਆਂ 'ਚ ਪੈਦਾ ਕੀਤੇ ਸਾਮਾਨ ਨੂੰ ਨਿਰਯਾਤ (ਬਾਹਰ ਭੇਜਣ) ਕਰਨ ਅਤੇ ਆਪਣੇ ਮੁਨਾਫਿਆਂ ਨੂੰ ਉਸ ਦੇਸ਼ ਤੋਂ ਬਾਹਰ ਲਿਜਾਣ ਉਪਰ ਘੱਟ ਘੱਟ ਤੋਂ ਘੱਟ ਰੋਕਾਂ ਲਾਈਆਂ ਜਾਣ। ਉਹਨਾਂ ਦੇਸ਼ਾਂ ਦੀਆਂ ਸਰਕਾਰਾਂ ਵਲੋਂ ਪਾਸ ਕੀਤੇ ਅਜਿਹੇ ਕਾਨੂੰਨਾ ਜੋ ਮਜ਼ਦੂਰਾਂ ਦੀਆਂ ਤਨਖਾਹਾਂ ਬਾਰੇ ਸ਼ਰਤਾਂ ਰੱਖਦੇ ਹੋਣ, ਵੱਡੀਆਂ ਵੱਡੀਆਂ ਕਾਰਪੋਰੇਸ਼ਨਾ ਦੇ ਮੁਨਾਫਾ ਕਮਾਉਣ ਤੇ ਕਿਸੇ ਕਿਸਮ ਦੀ ਵੀ ਰੋਕ ਲਾਉਂਦੇ ਹੋਣ, ਨੂੰ ਤਬਦੀਲ ਕਰਨ ਲਈ ਸ਼ਰਤਾਂ ਰੱਖੀਆਂ ਜਾਂਦੀਆਂ ਹਨ। ਇਸਦਾ ਸਿੱਧਾ ਮਕਸਦ ਹੈ ਕਿ ਉਹਨਾ ਦੇਸ਼ਾਂ ਵਿਚ ਅਮਰੀਕੀ ਕਾਰਪੋਰੇਸ਼ਨਾਂ ਨੂੰ ਮੁਨਾਫਾ ਕਮਾਉਣ ਅਤੇ ਮੁਨਾਫੇ ਨੂੰ ਉਸ ਦੇਸ਼ ਤੋਂ ਬਾਹਰ ਲਿਜਾਣ ਤੇ ਕੋਈ ਵੀ ਰੋਕ ਟੋਕ ਨਾ ਹੋਵੇ ਅਤੇ ਉਹ ਦੇਸ਼ ਇਹਨਾ ਕਾਰਪੋਰੇਸ਼ਨਾਂ ਲਈ ਕੱਚੇ ਮਾਲ ਅਤੇ ਸਸਤੀ ਮਜ਼ਦੂਰੀ ਦੇ ਸੋਮੇ ਬਣੇ ਰਹਿਣ। ਇਸ ਸਬੰਧ ਵਿਚ ਕੁੱਝ ਉਦਾਹਰਣ ਹਨ:

ਜਾਇਰ (ਪਹਿਲਾਂ ਇਸ ਨੂੰ ਕਾਂਗੋ ਕਹਿੰਦੇ ਸਨ) ਨੂੰ ਸੰਨ 1979 ਵਿਚ ਵਰਲਡ ਬੈਂਕ ਨੇ 479 ਮਿਲੀਅਨ (48 ਕਰੋੜ ਦੇ ਨੇੜੇ) ਡਾਲਰ ਦਿੱਤੇ। ਇਸ ਪਿੱਛੇ ਕਾਰਨ ਇਹ ਹੈ ਕਿ ਜਾਇਰੇ ਇਕ ਖਣਿਜ ਪਦਾਰਥਾਂ ਦੇ ਵੱਡੇ ਭੰਡਾਰਾਂ ਵਾਲਾ ਦੇਸ਼ ਹੈ ਅਤੇ ਉਥੋਂ ਦੀ ਸਰਕਾਰ ਨੇ ਅਮਰੀਕਨ ਕੰਪਨੀਆਂ ਨੂੰ ਇਹਨਾਂ ਖਣਿਜ ਪਦਾਰਥਾਂ ਨੂੰ ਕੱਢਣ ਦੀ ਪੂਰੀ ਖੁਲ੍ਹ ਦਿੱਤੀ ਹੋਈ ਹੈ। ਅਮਰੀਕਾ ਵਿਚ ਵਰਤੇ ਜਾਣ ਵਾਲੇ ਕੋਬਾਲਟ (ਇਕ ਧਾਤ) ਦਾ 45 ਪ੍ਰਤੀਸ਼ਤ ਹਿੱਸਾ ਜਾਇਰੇ ਦੀਆਂ ਖਾਣਾ ਵਿਚੋਂ ਕੱਢਿਆ ਜਾਂਦਾ ਹੈ।

ਸੰਨ 1985 ਵਿਚ ਅਮਰੀਕਾ ਦੀ ਅੰਤਰਰਾਸ਼ਟਰੀ ਮੱਦਦ ਦੇਣ ਵਾਲੀ ਏਜੰਸੀ (Aid) ਨੇ ਕੀਨੀਆ ਨੂੰ ਭੇਜੇ ਜਾਣ ਵਾਲੇ ਅਨਾਜ ਤੇ ਆਰਜ਼ੀ ਰੋਕ ਲਾ ਦਿੱਤੀ ਅਤੇ ਕੀਨੀਆ ਦੀ ਸਰਕਾਰ ਤੋਂ ਮੰਗ ਕੀਤੀ ਕਿ ਅਨਾਜ਼ ਤਾਂ ਹੀ ਭੇਜਿਆ ਜਾਵੇਗਾ ਜੇ ਕੀਨੀਆ ਦੀ ਸਰਕਾਰ ਇਸ ਅਨਾਜ ਨੂੰ ਲੋਕਾਂ ਵਿਚ ਵੰਡਣ ਲਈ ਗੈਰ-ਸਰਕਾਰੀ ਸੈਕਟਰ ਦੀ ਵਰਤੋਂ ਕਰੇ। ਅਤੇ ਇਹ ਅਨਾਜ ਉਦੋਂ ਹੀ ਭੇਜਿਆ ਗਿਆ ਜਦੋਂ ਕੀਨੀਆ ਦੀ ਸਰਕਾਰ ਨੇ ਮੱਦਦ ਦੇਣ ਵਾਲੀ ਏਜੰਸੀ ਦੀ ਮੰਗ ਮੰਨ ਲਈ।

ਕਈ ਦੇਸ਼ਾਂ ਜਿਵੇਂ ਡੁਮੀਨਿਅਨ ਰੀਪਬਲਿਕ, ਸੈਨੇਗਿਲ, ਹਾਂਡੂਰਸ ਆਦਿ ਵਿਚ ਮੱਦਦ ਦੇਣ ਵਾਲੀ ਏਜੰਸੀ ਵਲੋਂ ਇਹ ਦਬਾਅ ਪਾਇਆ ਜਾਂਦਾ ਹੈ ਕਿ ਉੱਥੋਂ ਦੀ ਸਰਕਾਰ ਸਰਕਾਰੀ ਕਾਰਪੋਰੇਸ਼ਨਾਂ ਨੂੰ ਗੈਰ-ਸਰਕਾਰੀ ਕਾਰਪੋਰੇਸ਼ਨਾ ਨੂੰ ਵੇਚੇ। ਭਾਵੇਂ ਉਹਨਾ ਦੀਆਂ ਸਰਕਾਰਾਂ ਦਾ ਵਿਚਾਰ ਇਸਤੋਂ ਉਲਟ ਹੋਵੇ। ਹਾਂਡੂਰਸ ਦੇ ਰਹਿ ਚੁੱਕੇ ਲੇਬਰ ਮਨਿਸਟਰ ਗੌਤਾਮਾ ਫੌਨਿਸਕਾ ਦੇ ਇਸ ਬਾਰੇ ਕਹਿੰਦੇ ਹਨ, "ਪ੍ਰਾਈਵੇਟਕਰਨ ਦਾ ਇਹ ਵਿਚਾਰ ਬੜਾ ਹੀ ਅਹਿਮਕਾਨਾ ਹੈ। ਉਹ ਇਸ ਵਿਚਾਰ ਨੂੰ ਇਸ ਤਰ੍ਹਾਂ ਪੇਸ਼ ਕਰ ਰਹੇ ਹਨ ਜਿਵੇਂ ਕਿ ਉਹਨਾ ਨੂੰ ਕੋਈ ਨਵੀਂ ਗੱਲ ਲੱਭੀ ਹੋਵੇ। ਉਹਨਾ ਦੇ ਖਿਆਲ ਵਿਚ ਪਿਛਲੇ ਸੌ ਸਾਲਾਂ ਤੋਂ ਇਥੇ ਕਿਸ ਤਰ੍ਹਾਂ ਦਾ ਪ੍ਰਬੰਧ ਸੀ? ਉਹਨਾ ਦੇ ਖਿਆਲ ਵਿਚ ਅਸੀਂ ਇਸ ਮੰਦੀ (mess) ਹਾਲਤ ਤੱਕ ਪਹੁੰਚੇ ਕਿਸ ਤਰ੍ਹਾਂ ਹਾਂ?

ਹਾਂਡੂਰਸ ਵਿਚ ਗੈਰ-ਸਰਕਾਰੀ ਉਦਯੋਗ ਨਾਲੋਂ ਅਪ੍ਰਬੀਨ (inefficient) ਅਤੇ ਭਰਿਸ਼ਟਾਚਾਰੀ ਕੋਈ ਨਹੀਂ। ਉਹ ਹਰ ਸਾਲ ਸਰਕਾਰ ਅਤੇ ਲੋਕਾਂ ਦੇ ਲੱਖਾਂ ਡਾਲਰ ਚੋਰੀ ਕਰਦੇ ਹਨ। ਹੁਣ ਸਾਨੂੰ ਉਹਨਾ ਚੋਰਾਂ ਅਤੇ ਮੁਜਰਿਮਾਂ ਨੂੰ ਸਰਕਾਰੀ ਕਾਰਪੋਰੇਸ਼ਨਾਂ ਬਹੁਤ ਹੀ ਸਸਤੇ ਭਾਆਂ ਤੇ ਵੇਚਣ ਨੂੰ ਕਿਹਾ ਜਾ ਰਿਹਾ ਹੈ ਜਿਹਨਾ ਨੇ ਸ਼ੁਰੂ ਵਿਚ ਸਰਕਾਰੀ ਕਾਰਪੋਰੇਸ਼ਨਾਂ ਵਿਚ ਚੋਰੀਆਂ ਕਰਕੇ ਇਹਨਾ ਨੂੰ ਖਾਲੀ ਕੀਤਾ ਹੈ।"

ਸੰਨ 1965 ਵਿਚ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਜੰਗ ਦੌਰਾਨ ਅਮਰੀਕਾ ਨੇ ਹਿੰਦੁਸਤਾਨ ਨੂੰ ਪੀ. ਐਲ. 480 ਹੇਠਾਂ ਭੇਜਿਆ ਜਾਂਦਾ ਅਨਾਜ ਭੇਜਣਾ ਮੁਲਤਵੀ ਕਰ ਦਿੱਤਾ ਅਤੇ ਹਿੰਦੁਸਤਾਨ ਦੀ ਸਰਕਾਰ ਤੋਂ ਇਹ ਮੰਗਾਂ ਕੀਤੀਆਂ- ਹਿੰਦੁਸਤਾਨ ਦੀ ਸਰਕਾਰ ਖਾਦਾਂ ਦੀਆਂ ਕੀਮਤਾਂ ਮਿੱਥਣ ਉਪਰ ਆਪਣਾ ਕੰਟਰੋਲ ਛੱਡੇ ਅਤੇ ਸੱਤ ਸਾਲ ਤੱਕ ਖਾਦਾਂ ਦੀ ਡਿਸਟਰੀਬਿਊਸ਼ਨ ਗੈਰ-ਸਰਕਾਰੀ ਅਦਾਰਿਆਂ ਨੂੰ ਕਰਨ ਦੇਵੇ। ਆਪਣੀ ਇਹ ਮੰਗ ਵੀ ਛੱਡੇ ਕਿ ਖਾਦਾਂ ਬਣਾਉਣ ਦੇ ਸਾਂਝੇ ਕਾਰਖਾਨਿਆਂ ਵਿਚ ਹਿੰਦੁਸਤਾਨ ਦੀ ਸਰਕਾਰ ਦਾ 51 ਫੀਸਦੀ ਹਿੱਸਾ ਹੋਵੇਗਾ। ਹਿੰਦੁਸਤਾਨ ਵਿਚ ਕੰਮ ਕਰ ਰਹੀਆਂ ਅਮਰੀਕਨ ਕਾਰਪੋਰੇਸ਼ਨਾ ਨੂੰ ਹੋਰ ਖੁੱਲ੍ਹਾਂ ਦੇਵੇ ਅਤੇ ਉੱਤਰੀ ਵੀਅਤਨਾਮ ਨਾਲ ਆਪਣਾ ਸਾਰਾ ਵਿਉਪਾਰ ਬੰਦ ਕਰੇ। ਅਤੇ ਹਿੰਦੁਸਤਾਨ ਦੀ ਸਰਕਾਰ ਨੂੰ ਇਹ ਸਾਰੀਆਂ ਮੰਗਾਂ ਮੰਨਣੀਆਂ ਪਈਆਂ।

ਆਰਥਿਕ ਮੱਦਦ ਨੂੰ ਅਮਰੀਕਨ ਕਾਰਪੋਰੇਸ਼ਨ ਲਈ ਸਰਮਾਇਆ ਲਾਉਣ ਲਈ ਰਾਹ ਮੋਕਲਾ ਕਰਨ ਲਈ ਹੀ ਨਹੀਂ ਵਰਤਿਆ ਜਾਂਦਾ ਸਗੋਂ ਦੂਜੇ ਦੇਸ਼ਾਂ ਵਿਚ ਇਹਨਾ ਕਾਰਪੋਰੇਸ਼ਨਾ ਵਲੋਂ ਲੱਗੇ ਸਰਮਾਏ ਦੀ ਰਾਖੀ ਕਰਨ ਲਈ ਵੀ ਵਰਤਿਆ ਜਾਂਦਾ ਹੈ। ਸੰਨ 1969-74 ਦੌਰਾਨ ਅਮਰੀਕਾ ਨੇ ਪੀਰੂ ਨੂੰ ਦਿੱਤੀ ਜਾਂਦੀ ਮੱਦਦ ਬੰਦ ਕਰ ਦਿੱਤੀ ਕਿਉਂਕਿ ਪੀਰੂ ਨੇ ਪੀਰੂ ਵਿਚ ਸਥਿਤ ਅਮਰੀਕਾਨ ਤੇਲ ਕੰਪਨੀਆਂ ਦਾ ਕੌਮੀਕਰਣ ਕਰ ਦਿੱਤਾ ਸੀ।

ਅੰਤਰਰਾਸ਼ਟਰੀ ਪੱਧਰ ਤੇ ਦਿੱਤੀ ਜਾਂਦੀ ਆਰਥਿਕ ਮੱਦਦ ਦਾ ਇਕ ਹੋਰ ਮਕਸਦ ਅਮਰੀਕਾ ਵਲੋਂ ਦੂਜੇ ਦੇਸ਼ਾਂ ਤੋਂ ਉਹ ਵਸਤਾਂ ਪ੍ਰਾਪਤ ਕਰਨਾ ਹੈ ਜਿਹਨਾ ਦੀ ਅਮਰੀਕਾ ਨੂੰ ਲੋੜ ਹੈ। ਇਹ ਵਸਤਾਂ ਜਾਂ ਤਾਂ ਅਮਰੀਕਾ ਕੋਲ ਨਹੀਂ ਹਨ ਜਾਂ ਉਹ ਬਾਹਰਲੇ ਦੇਸ਼ਾਂ ਤੋਂ ਸਸਤੀ ਕੀਮਤ ਤੇ ਮੰਗਾਈਆਂ ਜਾ ਸਕਦੀਆਂ ਹਨ। ਜਿਵੇਂ: ਦੂਜੀ ਸੰਸਾਰ ਜੰਗ ਤੋਂ ਬਾਅਦ ਹਿੰਦੁਸਤਾਨ ਨੇ ਹਿੰਦੁਸਤਾਨ ਵਿਚ ਮਿਲਣ ਵਾਲੇ ਮੋਨਜਾਈਟ ਰੇਤੇ (monazite sands) ਨੂੰ ਬਾਹਰ ਭੇਜਣ ਤੇ ਪਾਬੰਦੀ ਲਾਈ ਹੋਈ ਸੀ। ਇਹ ਰੇਤਾ ਨਿਊਕਲਰ ਹਥਿਆਰ ਬਣਾਉਨ ਲਈ ਵਰਤਿਆ ਜਾਂਦਾ ਹੈ। ਸੰਨ 1951 ਵਿਚ ਅਕਾਲ ਪੈਣ ਸਮੇਂ ਜਦੋਂ ਹਿੰਦੁਸਤਾਨ ਦੀ ਸਰਕਾਰ ਨੇ ਅਮਰੀਕਾ ਤੋਂ ਅਨਾਜ ਲਈ ਮੱਦਦ ਮੰਗੀ ਤਾਂ ਅਮਰੀਕਾ ਨੇ ਹਿੰਦੁਸਤਾਨ ਨੂੰ ਕਿਹਾ ਕਿ ਅਮਰੀਕਾ ਉਸਨੂੰ ਅਨਾਜ ਤਾਂ ਦੇਵੇਗਾ ਜੇ ਹਿੰਦੁਸਤਾਨ ਮੋਨਜਾਈਟ ਰੇਤੇ ਨੂੰ ਬਾਹਰ ਨਾ ਭੇਜਣ ਤੇ ਲਾਈ ਪਾਬੰਦੀ ਖਤਮ ਕਰੇ। ਅਤੇ ਅਮਰੀਕਾ ਨੂੰ ਇਹ ਰੇਤਾ ਵੇਚੇ।

ਇਸ ਸਬੰਧ ਵਿਚ ਦੂਜਾ ਢੰਗ ਇਹ ਵਰਤਿਆ ਜਾਂਦਾ ਹੈ ਕਿ ਅਣਵਿਕਸਤ ਦੇਸ਼ਾਂ ਨੂੰ ਆਰਥਿਕ ਮੱਦਦ ਉਹਨਾ ਪ੍ਰਾਜੈਕਟਾ ਲਈ ਦਿੱਤੀ ਜਾਂਦੀ ਹੈ ਜਿਹੜੇ ਉਹਨਾ ਦੇਸ਼ਾਂ ਵਿਚ ਖੇਤਾਂ ਵਿਚ ਪੈਦਾ ਕੀਤੀਆਂ ਜਾਂਦੀਆਂ ਫਸਲਾਂ ਵਿਚ ਤਬਦੀਲੀ ਲਿਆਉਣ ਵਿਚ ਸਹਾਈ ਹੋਣ। ਨਵੀਆਂ ਫਸਲਾਂ ਅਜਿਹੀਆਂ ਹੁੰਦੀਆਂ ਹਨ ਜਿਹਨਾ ਦੀ ਉਹਨਾਂ ਦੇਸ਼ਾ ਦੇ ਲੋਕਾਂ ਦੀ ਭੁੱਖ ਦੂਰ ਕਰਨ ਵਿਚ ਕੋਈ ਫਾਇਦਾ ਨਹੀਂ ਹੁੰਦਾ ਸਗੋਂ ਇਹ ਵਸਤਾਂ ਬਾਹਰਲੇ ਵਿਕਸਤ ਦੇਸ਼ਾਂ ਨੂੰ ਨਿਰਯਾਤ ਕੀਤੀਆਂ ਜਾਂਦੀਆ ਹਨ। ਇਸ ਤਰ੍ਹਾਂ ਦੀਆਂ ਫਸਲਾਂ ਦੀਆਂ ਕੁੱਝ ਉਦਾਹਰਣਾ ਹਨ: ਕਾਫੀ, ਰਬੜ, ਪਟਸਨ, ਕਾਜੂ, ਚਾਹ, ਫੁਲ ਆਦਿ। ਇਸ ਤਰ੍ਹਾਂ ਦੀਆਂ ਫਸਲਾਂ ਨੂੰ ਨਿਰਯਾਤੀ ਫਸਲਾਂ (Export oriented crops) ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੀਆਂ ਫਸਲਾਂ ਲਈ ਆਰਥਿਕ ਮੱਦਦ ਦੇਣ ਪਿੱਛੇ ਅਮਰੀਕਾ ਵਰਗੇ ਦੇਸ਼ ਦੀ ਇਹ ਦਲੀਲ ਹੈ ਕਿ ਇਹ ਫਸਲਾਂ ਬੇਸ਼ੱਕ ਉਸ ਦੇਸ਼ ਦੇ ਬਹੁਗਿਣਤੀ ਲੋਕਾਂ ਵਲੋਂ ਨਹੀਂ ਵਰਤੀਆਂ ਜਾਂਦੀਆਂ (ਕਿਉਂਕਿ ਉਹਨਾ ਦੀ ਆਮਦਨ ਅਨਾਜ ਖ੍ਰੀਦਣ ਦੀ ਉਹਨਾਂ ਦੀ ਮੁੱਢਲੀ ਲੋੜ ਨੂੰ ਹੀ ਮਸੀਂ ਪੂਰੀ ਕਰਦੀ ਹੈ) ਪਰ ਇਹਨਾ ਫਸਲਾਂ ਨੂੰ ਨਿਰਯਾਤ ਕਰਕੇ ਮਿਲੀ ਰਕਮ ਇਹਨਾ ਦੇਸ਼ਾਂ ਦੇ ਲੋਕਾਂ ਵਿਚੋਂ ਭੁੱਖ ਦੂਰ ਕਰਨ ਵਿਚ ਮੱਦਦ ਕਰਦੀ ਹੈ। ਪਰ ਅਸਲੀਅਤ ਇਸਤੋਂ ਵੱਖਰੀ ਹੈ। ਜੇ ਨਿਰਯਾਤੀ ਫਸਲਾਂ ਉਗਾਉਣ ਵਾਲੇ ਦੇਸ਼ਾਂ ਤੇ ਸਰਸਰੀ ਨਜ਼ਰ ਮਾਰੀ ਜਾਵੇ ਤਾਂ ਇਹ ਗੱਲ ਬਿਲਕੁਲ ਸਾਫ ਦਿਸਦੀ ਹੈ ਕਿ ਇਹਨਾ ਦੇਸ਼ਾਂ ਵਿਚ ਭੁੱਖੇ ਰਹਿਣ ਵਾਲੇ ਲੋਕਾਂ ਦੀ ਗਿਣਤੀ ਹਰ ਦਿਨ ਵਧ ਰਹੀ ਹੈ। ਨਿਰਯਾਤੀ ਫਸਲਾਂ ਬਾਰੇ ਹੋਰ ਵਿਸਥਾਰ ਨਾਲ ਜਾਣਨ ਲਈ ਵਤਨ ਦੇ ਅਕਤੂਬਰ/ਨਵੰਬਰ/ਦਸੰਬਰ 1989 ਦੇ ਅੰਕ ਵਿਚ ਛਪਿਆ ਲੇਖ ਦੁਨੀਆਂ ਵਿਚ ਭੁੱਖ: ਜ਼ਿੰਮੇਵਾਰ ਕੌਣ ਪੜ੍ਹਿਆ ਜਾ ਸਕਦਾ ਹੈ।

ਉੱਪਰ ਦਿੱਤੀ ਜਾਣਕਾਰੀ ਦੇ ਆਧਾਰ ਤੇ ਇਹ ਗੱਲ ਬੜੀ ਸਪਸ਼ਟਤਾ ਨਾਲ ਕਹੀ ਜਾ ਸਕਦੀ ਹੈ ਕਿ ਵਿਕਸਤ ਦੇਸ਼ਾਂ ਵਲੋਂ ਅਣਵਿਕਸਤ ਦੇਸ਼ਾਂ ਨੂੰ ਦਿੱਤੀ ਜਾਂਦੀ ਆਰਥਿਕ ਮੱਦਦ ਅਣਵਿਕਸਤ ਦੇਸ਼ਾਂ ਦੇ ਵਿਕਾਸ ਵਿਚ ਸਹਾਈ ਹੋਣ ਅਤੇ ਉੱਥੋਂ ਦੇ ਲੋਕਾਂ ਦਾ ਜੀਵਨ ਪੱਧਰ ਉੱਪਰ ਚੁੱਕਣ ਲਈ ਨਹੀਂ ਦਿੱਤੀ ਜਾਂਦੀ ਸਗੋਂ ਵਿਕਸਤ ਦੇਸ਼ਾਂ ਵਲੋਂ ਆਪਣੇ ਹਿਤਾਂ ਦੀ ਪੂਰਤੀ ਕਰਨ ਲਈ ਦਿੱਤੀ ਜਾਂਦੀ ਹੈ। ਵਿਕਸਤ ਦੇਸ਼ਾਂ ਦੇ ਇਹਨਾ ਹਿਤਾਂ ਦੇ ਘੇਰੇ ਵਿਚ ਅਣਵਿਕਸਤ ਦੇਸ਼ਾਂ ਦੀਆਂ ਸਿਆਸੀ, ਆਰਥਿਕ, ਮਿਲਟਰੀ ਅਤੇ ਵਿਦੇਸ਼ੀ ਪਾਲਸੀਆਂ ਨੂੰ ਆਪਣੇ ਫਾਇਦੇ ਅਨੁਸਾਰ ਘੜਨਾ ਆ ਜਾਂਦਾ ਹੈ।

ਨੋਟ : ਜਿਵੇਂ ਲੇਖ ਦੇ ਮੁੱਢ ਵਿਚ ਦੱਸਿਆ ਗਿਆ ਹੈ ਕਿ ਇਸ ਲੇਖ ਵਿਚ ਅਮਰੀਕਾ ਵਲੋਂ ਦਿੱਤੀ ਜਾਂਦੀ ਆਰਥਿਕ ਮੱਦਦ ਨੂੰ ਹੀ ਸਰਵੇਖਣ ਦਾ ਆਧਾਰ ਬਣਾਇਆ ਗਿਆ ਹੈ। ਪਰ ਜੇ ਦੂਜੇ ਵਿਕਸਤ ਦੇਸ਼ਾਂ ਵਲੋਂ ਦਿੱਤੀ ਜਾਂਦੀ ਮੱਦਦ ਨੂੰ ਵੀ ਆਪਣੀ ਪੜਤਾਲ ਦਾ ਹਿੱਸਾ ਬਣਾਈਏ ਤਾਂ ਥੋੜ੍ਹੇ ਬਹੁਤੇ ਫਰਕ ਨਾਲ ਇਹੋ ਜਿਹੇ ਨਤੀਜੇ ਹੀ ਨਿਕਲਣਗੇ।

---

ਜਾਣਕਾਰੀ ਦੇ ਸੋਮੇ:


George, Susan. How the Other Half Dies: The Real Reasons for World Hunger. London, Penguine Books, 1976.

Lappe, Francis Moore, Joseph Collins and David Kinley. Aid as Obstackle: Twenty questions about Our Foreign Aid. Sanfrancisco: Institute for Food and Development, 1980.

Lappe, Francis Moore, Ratchel Schruman and Kevin Danher. Betraying the National Interest. New york: Grove Press, 1987.

Sobhan, Rahiman. The Crisis of External Dependence: The Political Economy of Foreign Aid to Bangladesh. Dhaka: Univeristy Press, 1982.


---

## ਸੂਚਨਾ

ਸੰਵਾਦ ਦਾ ਦਸੰਬਰ 1990 ਦਾ ਅੰਕ ਕੈਨੇਡੀਅਨ ਪੰਜਾਬੀ ਯੁਵਕਾਂ ਦੀਆਂ ਸਮੱਸਿਆਵਾਂ ਬਾਰੇ ਅਤੇ ਮਾਰਚ 1991 ਦਾ ਅੰਕ 'ਭਗਤ ਸਿੰਘ-ਪਾਸ਼' ਵਿਸ਼ੇਸ਼ ਅੰਕ ਹੋਵੇਗਾ। ਰਚਨਾਵਾਂ ਭੇਜਣ ਲਈ ਅਦਾਰਾ ਸੰਵਾਦ ਨਾਲ ਸੰਪਰਕ ਕਰੋ।

**ਸੰਵਾਦ**- 98 Gilory Dr., Scarborough, Ontario
M1P 2A1, Canada

# ਤਣਾਅ ਸਭਿਅਤਾ ਦਾ ਆਮਦਨ ਕਰ ਹੈ।

## ਹਰੀਸ਼ ਮਲਹੋਤਰਾ

ਇਨਸਾਨ ਦੀਆਂ ਮੁੱਢਲੀਆਂ ਤਿੰਨ ਲੋੜਾਂ ਕੁੱਲੀ, ਗੁੱਲੀ ਅਤੇ ਜੁੱਲੀ ਸ਼ੁਰੂ ਤੋਂ ਹੀ ਰਹੀਆਂ ਹਨ ਅਤੇ ਆਉਂਦੇ ਸਮੇਂ 'ਚ ਵੀ ਰਹਿਣਗੀਆਂ। ਹਾਂ, ਇਹਨਾਂ ਨੂੰ ਆਰਾਮਦਾਇਕ ਬਣਾਉਣ ਲਈ ਦਿਨ-ਬ-ਦਿਨ ਤਰੱਕੀ ਹੁੰਦੀ ਰਹੀ ਹੈ ਅਤੇ ਇਸੇ ਕਰਕੇ ਕਿਸੇ ਇਨਸਾਨ ਦੀ ਰਹਿਣ ਸਹਿਣ ਦੀ ਪੱਧਰ (Standard of Living) ਦਾ ਅੰਦਾਜ਼ਾ ਉਹਦੇ ਕੋਲ ਆਰਾਮਦਾਇਕ ਸਹੂਲਤਾਂ ਤੋਂ ਲਾਇਆ ਜਾਂਦਾ ਹੈ। ਇਹ ਗੱਲ ਵੱਡੇ ਪੈਮਾਨੇ ਤੇ ਵੱਖ ਵੱਖ ਮੁਲਕਾਂ ਦੇ ਲੋਕਾਂ ਦੀ ਅਮੀਰੀ ਗਰੀਬੀ ਦੀ ਵੀ ਸੂਚਕ ਹੈ।

ਆਧੁਨਿਕ ਸਭਿਅਤਾ ਦੇ ਅੱਗੇ ਵਧਣ ਨਾਲ ਇਨਸਾਨ ਵਧੇਰੇ ਤਣਾਅ 'ਚ ਆ ਰਿਹਾ ਹੈ ਅਤੇ ਇਹ ਮਾਨਸਿਕ ਤਣਾਅ ਕਈ ਤਰ੍ਹਾਂ ਦੀਆਂ ਸਰੀਰਕ ਅਤੇ ਦਿਮਾਗੀ ਬੀਮਾਰੀਆਂ ਦਾ ਵੀ ਕਾਰਣ ਬਣ ਰਿਹਾ ਹੈ। ਤਕਨੌਲਜ਼ੀ ਦੇ ਵਧਣ ਅਤੇ ਨਿੱਤ ਨਵੀਆਂ ਕਾਢਾਂ ਨਾਲ ਜਿੰਦਗੀ ਦੀ ਰਫਤਾਰ ਤੇਜ਼ ਹੋ ਰਹੀ ਹੈ। ਸੰਪਰਕ-ਸਾਧਨਾਂ ਵਿਚ ਤੇਜ਼ੀ ਆਉਣ ਨਾਲ ਦੁਨੀਆਂ ਸੁੰਗੜਦੀ ਜਾ ਰਹੀ ਹੈ ਅਤੇ ਅਸੀਂ ਦੁਨੀਆਂ ਦੇ ਕੋਨੇ ਕੋਨੇ ਦੀ ਖਬਰ ਤੋਂ ਬੇਖਬਰ ਨਹੀਂ ਹੋ ਸਕਦੇ। ਜਿੱਥੇ ਇਹਦਾ ਹਾਂ ਪੱਖੀ ਗੁੱਣ ਹੈ ਕਿ ਕਿਤੇ ਵੀ ਹੋ ਰਹੀ ਬੇਇਨਸਾਫੀ ਖਿਲਾਫ ਕੁੱਝ ਕੀਤਾ ਜਾ ਸਕੇ ਉੱਥੇ ਦੂਜੇ ਪਾਸੇ ਨਾਂਹ ਪੱਖੀ ਗੁੱਣ ਮਾਨਸਿਕ ਤਣਾਅ 'ਚ ਵਾਧਾ ਵੀ ਹੈ। ਸਾਨੂੰ ਦੁਨੀਆਂ ਭਰ ਦਾ ਫਿਕਰ ਹੁਣ ਜ਼ਿਆਦਾ ਹੋਣ ਲੱਗਾ ਹੈ। ਕੰਕੋਰਡ, ਟੈਲੀਫੂਨ, ਟੈਲੀਵੀਜ਼ਨ, ਰੇਡੀਓ, ਅਖਬਾਰਾਂ ਅਤੇ ਆਉਣ ਜਾਣ ਦੀਆਂ ਸਹੂਲਤਾਂ ਵਿਚ ਵਾਧਾ ਜਿੱਥੇ ਆਧੁਨਿਕ ਸਭਿਅਤਾ ਨੂੰ ਅੱਗੇ ਲਿਜਾ ਰਿਹਾ ਹੈ ਉੱਥੇ ਸਾਡੀ ਇਕ ਦੂਜੇ ਨਾਲ ਦੌੜ ਦੇ ਮੁਕਾਬਲੇ ਨੂੰ ਵੀ ਤੇਜ਼ ਕਰ ਰਿਹਾ ਹੈ ਜਿਹਦੇ ਨਾਲ ਮਾਨਸਿਕ ਤਣਾਅ ਵੀ ਵੱਧ ਰਿਹਾ ਹੈ।

ਇਸ ਪਦਾਰਥਵਾਦੀ ਯੁੱਗ ਵਿਚ ਨਵੀਆਂ ਨਵੀਆਂ ਚੀਜ਼ਾਂ ਦੀ ਖਿੱਚ ਅਤੇ ਉਹਨਾਂ ਨੂੰ ਬਹੁਲਤਾ 'ਚ ਇਕੱਠਿਆਂ ਕਰਨ ਦਾ ਲਾਲਚ ਇਕ ਹੋਰ ਕਾਰਣ ਹੈ ਜੋ ਮਾਨਸਿਕ ਤਣਾਅ ਵਧਾਉਣ 'ਚ ਸਹਾਇਕ ਹੈ। ਆਮ ਲੋਕਾਂ ਲਈ ਆਧੁਨਿਕ ਚੀਜ਼ਾਂ ਅਤੇ ਸਾਮਾਨ ਦੀ ਬਹੁਲਤਾ; ਕਿਸੇ ਦੀ ਅਮੀਰੀ ਗਰੀਬੀ ਅਤੇ ਰਹਿਣ ਸਹਿਣ ਦੀ ਪੱਧਰ ਦਾ ਅੰਦਾਜ਼ਾ ਲਗਾਉਂਦੀ ਹੈ। ਇਹ ਦੌੜ ਅਤੇ ਮੁਕਾਬਲੇ ਦਾ ਧੱਕਾ ਮਾਨਸਿਕ ਤਣਾਅ ਵਧਾਂਉਂਦਾ ਹੈ। ਜਿੰਦਗੀ ਦੀ ਰਫਤਾਰ ਦੇ ਬਰਾਬਰ ਦੌੜਨ ਨਾਲ ਮਾਨਸਿਕ ਤਣਾਅ ਵੱਧਦਾ ਹੈ। ਕਿਤੇ ਪਿੱਛੇ ਨਾਂ ਰਹਿ ਜਾਈਏ (ਕਿਉਂਕਿ ਸਭਿਅਤਾ ਤੋਂ ਪਿੱਛੇ ਰਹਿਣ ਕਰਕੇ ਅਸਭਿਅਤ ਕਹਾਉਣ ਦਾ ਡਰ ਹੁੰਦਾ ਹੈ) ਇਕ ਹੋਰ ਕਾਰਣ ਹੈ ਜੋ ਮਾਨਸਿਕ ਤਣਾਅ 'ਚ ਵਾਧਾ ਕਰਦਾ ਹੈ।

ਆਮ ਲੋਕਾਂ ਦੀ ਹਉਮੈ ਨੂੰ ਪੱਠੇ ਪਦਾਰਥਵਾਦੀ ਚੀਜ਼ਾਂ, ਦੀ ਬਹੁਲਤਾ ਪਾਂਉਂਦੀ ਹੈ- ਅਤੇ ਇਸਦਾ ਲਾਲਚ ਉਹਨਾਂ ਨੂੰ ਨਿਚੱਲਿਆਂ ਬੈਠਣ ਨਹੀਂ ਦਿੰਦਾ - ਜਿਸ ਨਾਲ ਮਾਨਸਿਕ ਤਣਾਅ ਵੱਧਦਾ ਹੈ। ਸਾਡੇ ਅੰਗਾਂ ਯਾਨੀ ਹੱਥਾਂ, ਬਾਹਾਂ, ਲੱਤਾਂ, ਦਿਮਾਗ, ਕੰਨਾਂ ਅਤੇ ਅੱਖਾਂ ਆਦਿ 'ਚ ਤਾਂ ਭਾਵੇਂ ਫਰਕ ਨਹੀਂ ਪਿਆ ਪਰ ਇਹਨਾ ਦੀ ਤਾਕਤ ਆਧੁਨਿਕ ਸਭਿਅਤਾ ਨੇ ਕਾਫੀ ਵਧਾ ਦਿਤੀ ਹੈ। ਸਾਡੀਆਂ ਇਹਨਾਂ ਮੁਕਤੀਆਂ ਦਾ ਪਸਾਰਾ ਹੁਣ ਦੁਨੀਆਂ ਦੇ ਕੋਨੇ ਕੋਨੇ ਤਕ ਫੈਲ ਗਿਆ ਹੈ ਜਿਹਦੇ ਨਾਲ ਲਾਲਚ (greed), ਸੁਆਰਥਪੁਣਾਂ (selfishness) ਅਤੇ ਹਉਮੈ (ego) ਵੀ ਵਧਿਆ ਹੈ। ਤਣਾਅ ਤਾਂ ਭਾਵੇਂ ਵਧਿਆ ਹੈ ਪਰ ਇਹਦੇ 'ਚ ਵੀ ਕੋਈ ਸ਼ਕ ਨਹੀਂ ਹੈ ਕਿ ਗਿਆਨ ਵੀ ਅੱਗੇ ਨਾਲੋਂ ਵਧਿਆ ਹੈ ਜੋ ਕਿ ਸਭਿਅਤਾ ਦਾ ਕੁਦਰਤੀ ਅਸੂਲ ਹੈ।

ਮਾਨਸਿਕ ਤਣਾਅ ਨੂੰ ਘਟਾਉਣ ਦਾ ਇਲਾਜ ਇਹ ਨਹੀਂ ਕਿ ਅਸੀਂ ਤਕਨਾਲੋਜ਼ੀ ਵਿਚ ਤਰੱਕੀ ਨਾਂ ਕਰੀਏ ਜਾਂ ਸੁੱਖ-ਆਰਾਮ ਦੇ ਸਾਧਨਾਂ ਨੂੰ ਤਿਲਾਂਜਲੀ ਦੇ ਦਈਏ। ਸਗੋਂ ਆਪਣੇ ਆਪਨੂੰ ਸੋਧਣ (disciplined) 'ਚ ਹੈ। ਲਾਲਚ, ਮੁਕਾਬਲੇ ਦੀ ਦੌੜ, ਸੁਆਰਥਪੁਣੇ ਅਤੇ ਹਉਮੈ ਨੂੰ ਕਾਬੂ 'ਚ ਰੱਖਣ ਦੀ ਜ਼ਰੂਰਤ ਹੈ। ਇਨਸਾਨੀ ਕਦਰਾਂ ਕੀਮਤਾਂ ਤੇ ਵਿਚਾਰ ਕਰਕੇ ਉਹਨਾਂ ਨੂੰ ਪਰਖਣ ਦੀ ਗਲ ਹੈ ਕਿ ਆਧੁਨਿਕ ਸਭਿਅਤਾ ਕਿਤੇ ਲਾਲਚ, ਹਉਮੈ ਅਤੇ ਸੁਆਰਥਪੁਣੇ ਦੀ ਦਲਦਲ 'ਚ ਹੀ ਫਸੀ ਨਾਂ ਰਹੇ ਸਗੋਂ ਇਹ ਦੇਖੇ ਕਿ ਉਹ, ਲੁੱਟ-ਖਸੁੱਟ ਅਤੇ ਬੇਇਨਸਾਫੀਆਂ ਖਿਲਾਫ ਕਿਵੇਂ ਜੂਝੇ ਜਿਹਦੇ ਨਾਲ ਲਤਾੜੇ ਜਾ ਰਹੇ ਲੋਕਾਂ ਦੀ ਪੱਧਰ ਵੀ ਉਚੀ ਹੋ ਸਕੇ। ਜਗੀਰੂ ਅਤੇ ਕਬੀਲਾਈ ਯੁੱਗ ਵਲ ਪਰਤਣਾਂ ਮਾਨਸਿਕ ਤਣਾਅ 'ਚ ਘਟਾ ਨਹੀਂ ਕਰੇਗਾ ਸਗੋਂ ਸੋਚ ਨੂੰ ਵਧਣ ਫੁੱਲਣ ਤੋਂ ਰੋਕੇਗਾ ਜਿਹਦੇ ਨਾਲ ਤਣਾਅ ਹੋਰ ਵਧੇਗਾ ਅਤੇ ਸਭਿਅਤਾ ਅਧੋਗਤੀ ਵਲ ਚਾਲੇ ਪਾਵੇਗੀ।

ਸਮੇਂ ਦੀ ਚਾਲ ਨਾਲ ਬਦਲਣਾ ਜਿੱਥੇ ਜ਼ਰੂਰੀ ਹੈ ਉਥੇ ਇਹ ਵੀ ਜ਼ਰੂਰੀ ਹੈ ਕਿ ਅਸੀਂ ਆਪਣੇ ਆਪ ਨੂੰ ਸੋਧ ਕੇ ਰੱਖੀਏ। ਕੋਈ ਸਭਿਅਤਾ ਅਤੇ ਕਦਰਾਂ ਕੀਮਤਾਂ ਸਦਾ ਇਕੋ ਜਿਹੀਆਂ ਨਹੀਂ ਰਹਿੰਦੀਆਂ ਅਤੇ ਇਹ ਸਮੇਂ ਦੀ ਚਾਲ ਨਾਲ ਬਦਲਦੀਆਂ ਰਹਿੰਦੀਆਂ ਹਨ। ਬਦੀ ਅਤੇ ਨੇਕੀ ਜਿਹਨਾ ਨੂੰ ਮੈਂ ਪਿਛਾਂਹ ਖਿੱਚੂ ਅਤੇ ਤਰੱਕੀ ਪਸੰਦ ਤਾਕਤਾਂ ਕਹਿੰਦਾ ਹਾਂ, ਵਿਚ ਜਦੋਜਹਿਦ ਸਦਾ ਰਹੀ ਹੈ ਅਤੇ ਰਹੇਗੀ ਵੀ। ਇਹਦੇ ਨਾਲ ਮਾਨਸਿਕ ਤਣਾਅ ਵੀ ਰਹਿੰਦਾ ਹੈ। ਮਾਨਸਿਕ ਤਣਾਅ ਦਾ ਜ਼ਿਆਦਾ ਵਧਣਾ ਜਾਨਲੇਵਾ ਹੋ ਸਕਦਾ ਹੈ ਪਰ ਕਿਸੇ ਵੀ ਤਰੱਕੀ ਲਈ ਇਹਦੀ ਹੋਂਦ ਵੀ ਬੜੀ ਜ਼ਰੂਰੀ ਹੈ ਜੋ ਸਭਿਅਤਾ ਦਾ ਆਮਦਨ ਕਰ ਹੋ ਨਿਬੜਦਾ ਹੈ।

# ਫਿਰਕਾਪ੍ਰਸਤੀ ਅਤੇ ਸਾਡੀ ਕਮਿਉਨਿਟੀ ਦੀ ਮਾਨਸਿਕਤਾ ਅਤੇ ਇਸ ਦਾ ਅਸਰ।

## ਹਰਕੰਵਲਜੀਤ, ਕੈਲਗਰੀ

ਧਰਮ ਕਿਵੇਂ ਮਾਨਵਤਾ ਦੇ ਬੁਰੇ ਦਾ ਬਾਪ ਹੋ ਨਿਬੜਦਾ ਹੈ। ਧਰਮ ਵਰਗੀ ਸਮੂਹਿਕ-ਜਨ-ਸੰਮੋਹਕ ਵਿਚਾਰਧਾਰਾ ਨੂੰ ਆਪਣੇ ਸੌੜੇ ਹਿਤਾਂ ਲਈ ਕਾਬਜ ਸ਼ਕਤੀਆਂ ਕਿੰਨੀ ਸੌਖ ਨਾਲ ਹੀ ਵਰਤ ਜਾਂਦੀਆਂ ਹਨ, ਧਰਮ ਵਿਚਲੇ ਚੰਗੇ ਮਾਨਵਪੱਖੀ ਅਸੂਲਾਂ ਨੂੰ ਛਿੱਕੇ ਟੰਗ ਕੇ ਉਸਦੇ ਬਿਲਕੁਲ ਉਲਟ ਕਰਤੂਤਾਂ ਵੀ ਉਸੇ ਧਰਮ ਦੇ ਨਾਮ ਤੇ ਹੀ ਕਰ ਗੁਜਾਰਨ ਵਿਚ ਕਾਮਯਾਬ ਹੋ ਜਾਂਦੀਆਂ ਹਨ - ਇਸ ਸਭ ਦਾ ਤਾਜ਼ਾ ਸਬੂਤ ਹੈ ਅੱਜ ਦੀ ਪੰਜਾਬੀਅਤ ਦੇ ਦੁਖਾਂਤ ਦਾ ਭਖਵਾਂ ਮਸਲਾ, ਪਿਛਲੇ 10 ਸਾਲਾਂ ਤੋਂ ਚਲੀ ਆ ਰਹੀ ਪਿਛਾਖੜੀ ਫਿਰਕਾਪ੍ਰਸਤੀ ਦੀ ਚੰਦਰੀ ਹਨ੍ਹੇਰੀ ਪਿਆਰੇ ਪੰਜਾਬ ਦੇ ਬ੍ਰਿਛ ਦੀਆਂ ਪਤੀਆਂ ਨੂੰ ਚੱਟ ਰਹੀ ਹੈ।

ਉਹ ਸਿੱਖੀ ਜੋ ਸਰਵ ਸਾਂਝੀ 'ਨਾ ਕੋ ਵੈਰੀ ਨਹੀਂ ਬਿਗਾਨਾ ਸਗਲਿ ਸੰਗਿ ਹਮ ਕਉ ਬਨਿਆਈ', 'ਸਭੇ ਸਾਂਝੀ ਵਾਲ ਸਦਾਇਨ', 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ', 'ਏਕ ਨੂਰ ਤੇ ਸਭ ਜਗਿ ਉਪਜਿਆ ਕੌਣ ਭਲੇ ਕੌਣ ਮੰਦੇ', 'ਖਲਕ ਮਹਿ ਪਾਲਿਕ', ਕਿਸੇ ਇਨਸਾਨ ਦਾ ਦਿਲ ਨਾ ਦੁਖਾਉ 'ਹਿਆਉ ਨਾ ਕੈਹੀ ਠਾਹਿ ਦਾ', ਅਤੇ ਲਾਲੋਆਂ ਦੇ ਹੱਕਾਂ ਦੀ ਅਲੰਬਰਦਾਰ ਰਹੀ ਹੈ - ਉਸੇ ਹੀ ਸਿੱਖੀ ਦੇ ਨਾਮ ਹੇਠ ਉਹੀ ਸਿੱਖੀ ਬੇਗੁਨਾਹਾਂ ਬਸ-ਮੁਸਾਫਰਾਂ, ਰਾਹੀਆਂ, ਦੂਸਰੇ ਫਿਰਕੇ ਦੇ ਮਾਸੂਮ ਇਨਸਾਨਾਂ, ਵਿਚਾਰਧਾਰਕ ਵਿਰੋਧੀਆਂ ਦੇ ਕਤਲਾਂ ਦੀ ਜਿੰਮੇਵਾਰ ਬਣ ਕੇ ਅਖਬਾਰਾਂ ਦੀਆਂ ਮੁੱਖ ਸੁਰਖੀਆਂ ਬਣਦੀ ਹੈ। ਜਮਹੂਰੀਅਤ ਤੇ

ਪੰਜਾਬੀਅਤ ਦਾ ਭਾਰਾ ਨੁਕਸਾਨ ਕਰਦਿਆਂ ਪਾਸ਼, ਰਵੀ, ਪੱਡਾਂ, ਮਾਨ, ਤਿਵਾੜੀ, ਸੁਮੀਤ, ਕੈਨੇਡੀਅਨ ਤੇ ਖੱਦਰ ਜਿਹੇ ਪੰਜਾਬੀ ਕਵੀਆਂ, ਬੁੱਧੀ ਜੀਵੀਆਂ, ਸਾਹਿਤਕਾਰਾਂ, ਲਿਖਾਰੀਆਂ ਦੇ ਘਿਨਾਉਂਣੇ ਕਤਲ ਕਰਦੀ ਹੈ।

ਅਸੀਂ ਪੰਜਾਬੀਆਂ ਨੇ ਤਾਂ ਇਹ ਸੰਤਾਪ ਹੁਣੇ ਹਣੇ ਹੀ ਆਪਣੇ ਹੱਡੀਂ ਹੰਢਾਇਆ ਹੈ। ਇਸੇ ਹੀ ਤਰਾਂ ਦੂਸਰੇ ਧਰਮ ਵੀ ਇਹੋ ਜਿਹੀਆਂ ਮਾਨਵ ਵਿਰੋਧੀ ਕਾਰਜਾਂ ਦਾ ਕਾਰਣ ਬਣਦੇ ਅਤੇ ਬਣ ਰਹੇ ਹਨ। ਮਹਾਂਰਾਸ਼ਟਰ, ਯੂ.ਪੀ., ਆਂਧਰਾਂ, ਕਸ਼ਮੀਰ ਆਦਿ 'ਚ ਹਿੰਦੂ ਫਿਰਕਾਪ੍ਰਸਤ, ਮੁਸਲਮਾਨ ਫਿਰਕਾਪ੍ਰਸਤ ਮਨੁੱਖਤਾ ਦਾ ਘਾਣ ਕਰ ਰਹੇ ਹਨ। ਬੇਗੁਨਾਹਾਂ ਦੇ ਕਤਲ ਕਰ ਰਹੇ ਹਨ। ਇਹੋ ਹੀ ਨਹੀਂ ਇਕੋ ਧਰਮ ਦੇ ਹੀ ਵੱਖ ਵੱਖ ਫਿਰਕੇ ਇਕ ਦੂਜੇ ਦੇ ਖ਼ੂਨ ਦੇ ਇਸ ਹੱਦ ਤਕ ਪਿਆਸੇ ਹੋ ਸਕਦੇ ਹਨ ਕਿ 9-9 ਸਾਲ ਦੇ ਬੱਚਿਆਂ ਤੱਕ ਨੂੰ ਵਰਦੀ ਅੱਗ ਵਿਚ ਝੋਕ ਦਿੱਤਾ ਜਾਂਦਾ ਹੈ। ਇਰਾਨ, ਇਰਾਕ ਦੀ ਮਿਸਾਲ ਸਾਡੇ ਸਾਹਮਣੇ ਹੈ। ਹਾਕਮ ਜਮਾਤਾਂ ਵਲੋਂ ਧਰਮ ਨੂੰ ਅਪਣੇ ਪਾਪੀ ਮਨਸ਼ੇ ਪੂਰੇ ਕਰਨ ਲਈ ਕਿੰਝ ਵਰਤਿਆ ਜਾਂਦਾ ਹੈ ਹਾਕਮਾਂ ਤੇ ਜਨੂੰਨੀਆਂ ਦੀ ਮਿਲੀ-ਭੁਗਤ ਦੀ ਵਧੇਰੇ ਉਘੜਵੀਂ ਮਿਸਾਲ ਸਾਡੇ ਪੰਜਾਬੀਆਂ ਲਈ 1984 ਦੇ ਦਿੱਲੀ-ਦੰਗਿਆਂ ਦੀ ਹੈ।

ਇਸ ਸਭ ਕਾਸੇ ਦਾ, ਫਿਰਕਾਪ੍ਰਸਤੀ ਦੀ ਚੰਦਰੀ ਹਨ੍ਹੇਰੀ ਦਾ ਅਸਰ ਸਾਡੇ ਬਾਹਰ ਵਸਦੇ ਪੰਜਾਬੀਆਂ ਤੇ ਵੀ ਪੈਂਦਾ ਹੈ। ਭਾਵੇਂ ਅਸੀਂ ਜਿਸਮਾਨੀ ਤੌਰ ਤੇ ਇਥੇ ਕੈਨੇਡਾ, ਅਮਰੀਕਾ, ਇੰਗਲੈਂਡ ਅਤੇ ਹੋਰ ਮੁਲਕਾਂ ਵਿਚ ਵਸ ਰਹੇ ਹਾਂ ਪਰ ਅਸੀਂ ਵਤਨ ਦੀ ਧਰਤੀ ਨਾਲ ਮਾਨਸਿਕ ਅਤੇ ਭਾਵਕ ਤੌਰ ਤੇ ਪੂਰੀ ਤਰਾਂ ਬੱਝੇ ਹੋਏ ਹਾਂ। ਸਾਡੇ ਰਿਸ਼ਤੇਦਾਰਾਂ, ਸੰਸਕਾਰਾਂ, ਸਭਿਆਚਾਰਕ ਅਤੇ ਸਦਾਚਾਰਕ ਕਦਰਾਂ ਕੀਮਤਾਂ, ਸਾਹਿਤ ਤੇ ਸਹਿਤਕਾਰਾਂ, ਮਾਂ ਬੋਲੀ ਪੰਜਾਬੀ ਅਤੇ ਪੰਜਾਬੀਅਤ ਦੇ ਵਸੇਬੇ ਅਤੇ ਉਨਾਂ ਦੀ ਜੰਮਣ ਭੋਂਇੰ ਵਤਨ ਦੀ ਧਰਤੀ ਹੀ ਹੈ ਤੇ ਇਸ ਦਾ ਪ੍ਰੱਤਖ ਅਸਰ ਸਾਡੇ ਇਥੋਂ ਦੇ ਭਾਈਚਾਰੇ, ਕਮਿਊਨਿਟੀ ਅਤੇ ਸਾਡੀ ਇਥੇ ਦੀ ਜਿੰਦਗੀ ਤੇ ਪੈਣਾ ਨਿਸ਼ਚਿਤ ਹੀ ਨਹੀਂ ਕੁਦਰਤੀ ਵੀ ਹੈ।

ਆਉ ਦੇਖੀਏ ਕਿ ਫਿਰਕਾਪ੍ਰਸਤੀ ਇਥੇ ਸਾਡੀ ਜਿੰਦਗੀ ਤੇ ਕਿਸ ਢੰਗ ਨਾਲ ਅਸਰ ਅੰਦਾਜ ਹੋਈ ਹੈ।

ਫਿਰਕਾਪ੍ਰਸਤੀ ਦੇ ਇਸ ਕੋਝੇ ਝੱਖੜ ਨੇ ਇਥੇ ਵਸਦੇ ਬਹੁਤੇ ਭਾਰਤੀ ਪੰਜਾਬ ਦੇ ਪੰਜਾਬੀਆਂ, ਜਿੰਨਾ ਵਿਚ ਭਾਰੀ ਬਹੁ-ਗਿਣਤੀ ਸਿਖਾਂ ਅਤੇ ਹਿੰਦੂ ਫਿਰਕਿਆਂ ਜਾਂ ਧਰਮਾਂ ਨਾਲ ਸਬੰਧ ਰਖਣ ਵਾਲਿਆਂ ਦੀ ਹੈ, ਵਿਚ ਦੂਸਰ-ਭਾਵ ਯਾਨੀ ਕਿ ਪੰਜਾਬੀਅਤ ਦੇ ਭਰੱਪਣ ਦੀ ਬਜਾਏ ਬੇਗਾਨਗੀ ਅਤੇ ਨਫਰਤ ਦੀ ਇਕ ਕਾਲੀ ਛਾਇਆਂ ਪੈਦਾ ਕਰ ਦਿਤੀ ਹੈ। ਜਦ ਕਿ ਵਤਨ ਦੀ ਧਰਤੀ ਤੇ ਇਸ ਦੇ ਨਾਲ ਨਾਲ ਡਰ, ਸਹਿਮ ਅਤੇ ਇਕ ਦੂਜੇ ਪ੍ਰਤੀ ਸ਼ੱਕ ਦੀ ਭਾਵਨਾ ਵੀ ਸ਼ਾਮਲ ਹੈ। ਸਾਧਾਰਣ ਪੰਜਾਬੀਆਂ ਦੇ ਇਨ੍ਹਾ ਫਿਰਕਿਆਂ ਵਿਚ ਚਿਰਾਂ-ਪੁਰਾ ਦੀ ਭਾਈਚਾਰਕ ਸਾਂਝ ਵਿਚ ਇਕ ਮਹੀਨ ਜਿਹੀ ਤ੍ਰੇੜ ਜਰੂਰ ਆ ਗਈ ਹੈ। ਕਈ ਥਾਵਾਂ ਜਾਂ 'ਸ਼ਹਿਰਾਂ' ਵਿਚ ਇਹ ਤ੍ਰੇੜ ਜਿਆਦਾ ਉੱਭਰਵੀਂ ਹੈ ਕਿਸੇ ਰੀਅਲ ਇਸਟੇਟ ਏਜੰਟ ਦੀਆਂ ਸੇਵਾਵਾਂ ਪ੍ਰਾਪਤ ਕਰਨ ਵੇਲੇ, ਇੰਸ਼ੋਰੈਂਸ ਕਰਾਉਣ ਦੀ ਖਾਤਰ ਕਿਸੇ ਇੰਸ਼ੋਰੈਂਸ ਏਜੰਟ ਨੂੰ ਤਲਬ ਕਰਨ ਵੇਲੇ, ਦੇਸੀ ਗਰੋਸਰੀ ਜਾਂ ਕਪੜਾ ਆਦਿ ਖਰੀਦਣ ਵੇਲੇ ਕਿਸੇ ਦੁਕਾਨਦਾਰ/ਏਜੰਟ ਦਾ ਹਿੰਦੂ ਜਾਂ ਸਿੱਖ ਹੋਣਾ ਵਿਚਾਰਿਆ ਜਾਂਦਾ ਰਿਹਾ ਹੈ ਤੇ ਕਿਸੇ ਹੱਦ ਤਕ ਇਹ ਹੁਣ ਵੀ ਜਾਰੀ ਹੈ।

ਸੱਭ ਤੋਂ ਵੱਡੀ ਗੱਲ ਨਸਲਪ੍ਰਸਤੀ ਸੰਬਧੀ ਸਾਡੀ ਸੋਚੀ ਮਾਨਸਿਕਤਾ ਅਤੇ ਇਸਦੇ ਵਿਰੁਧ ਸੰਘਰਸ਼ ਵਿਚ ਫਰਕ ਆਇਆ ਹੈ। ਨਸਲਪ੍ਰਸਤੀ ਇਥੇ ਸਾਡੀ ਸੱਭ ਤੋਂ ਵਧ ਸ਼ਰਮਨਾਕ ਅਤੇ ਖਤਰਦਾਰ ਦੁਸ਼ਮਨ ਹੈ। ਪਿਛਲੇ 7-8 ਸਾਲਾਂ ਤੋ ਇਸ ਪ੍ਰਤੀ ਸਾਡੇ ਵਿਰੋਧ ਜਾਂ ਸੰਘਰਸ਼ਾਂ ਵਿਚ ਕਮੀ ਆਈ ਹੈ । ਇਹ ਸੱਭ ਕੁਝ ਸਾਡੀ ਮਾਨਸਿਕਤਾ ਦੀ ਗਿਣਤੀ ਤਬਦੀਲੀ ਤੋਂ ਮਿਕਦਾਰੀ ਤਬਦੀਲੀ ਹੋਣ ਤੱਕ ਦਾ ਹੀ ਸਫਰ ਹੈ। ਨਸਲਪ੍ਰਸਤੀ ਵਿਚ ਕਮੀ ਨਹੀਂ ਆਈ - ਸਿਰਫ ਅਸੀਂ ਇਥੇ ਦੇ ਹਾਲਤਾਂ ਨਾਲ ਸਮਝੋਤਾ-ਕਰੂ ਹੋ ਗਏ ਹਾਂ ਜੋ ਕਿ ਬਹੁਤ ਹੀ ਮਾਰੂ ਰੁਝਾਨ ਹੈ। ਅਸੀਂ ਪੰਜਾਬੀ ਭਰਾਵਾਂ ਨੂੰ ਅਕਸਰ ਕਹਿੰਦੇ ਸੁਣਿਆ ਹੈ ਕਿ 'ਅਸੀਂ ਇਥੇ ਚੰਗੇ ਹਾਂ ਘੱਟੋਘੱਟ ਜਾਨ ਦੀ ਹਿਫਾਜਤ (safety) ਤਾਂ ਹੈ। ਆਪਣੇ ਮੁਲਕ ਵਾਂਗੂ ਹਨੇਰ ਗਰਦੀ ਤਾਂ ਨਹੀਂ - ਉਥੇ ਤਾਂ ਬਈ ਘੜੀ ਦਾ ਵਸਾਹ ਨਹੀਂ' ਤੇ ਜਾਂ 'ਬਈ ਜੇ ਗੋਰੇ ਕੁਝ ਕਹਿੰਦੇ ਹਨ ਤਾਂ ਕੋਈ ਨਾ ਮੂੰਹ ਨਾਲ ਹੀ ਕਹਿੰਦੇ ਨੇ ਗੋਲੀ ਤਾਂ ਨਹੀਂ ਮਾਰਦੇ, ਆਪਣੇ ਮੁਲਕ ਨਾਲੋਂ ਤਾਂ ਇਥੇ ਚੰਗਾ ਹੈ।'

ਉਪਰੋਕਤ ਆਮ ਜਿੰਦਗੀ ਵਿਚ ਖੁਲ੍ਹੇਆਮ ਧੱਕੇ ਨਾਲ ਗਲ ਪੈਂਦੀ ਨਸਲਪ੍ਰਸਤੀ ਬਾਰੇ ਸਾਧਾਰਣ ਕਾਮੇ ਪੰਜਾਬੀਆਂ ਦੇ ਕਾਮੈਂਟਸ(reaction) ਹਨ, ਗੁੱਝੇ ਰੂਪ ਵਿਚ ਨੌਕਰੀਆਂ ਤੇ ਹੁੰਦੇ ਵਿਤਕਰੇ ਜਾਂ ਮੀਡੀਏ ਵਲੋਂ ਘੱਟ ਗਿਣਤੀਆਂ ਬਾਰੇ ਲੁਕਵੇਂ ਢੰਗ ਨਾਲ ਫੈਲਾਈ ਜਾਂਦੀ ਆਮ ਲੋਕਾਂ ਵਿਚ ਨਫਰਤ ਬਾਰੇ ਨਹੀਂ ਜਿਹੜੀ ਕਿ ਸਭ ਤੋਂ ਵੱਧ ਖਤਰਨਾਕ ਹੈ। ਕਿਉਂਕਿ ਇਸੇ ਨਫਰਤ ਦੀ ਜ਼ਹਿਰ ਕਰਕੇ ਅਸੀਂ ਇਥੋਂ ਦੇ ਸਮਾਜ ਵਿਚ ਦੂਸਰੇ ਦਰਜੇ ਤੇ ਬਸ਼ਿੰਦੇ ਬਣ ਕੇ ਰਹਿ ਜਾਂਦੇ ਹਾਂ।

ਤੇ ਨਾਲ ਹੀ ਦੂਜੇ ਪਾਸੇ ਜਿੱਥੇ ਕਿਤੇ ਵੀ ਨਸਲੀ ਵਿਤਕਰੇ ਬਾਰੇ ਗੱਲ ਛਿੜੀ ਹੈ ਤਾਂ ਜਨੂੰਨੀ ਨਸਲੀ ਗੋਰਿਆਂ ਨੂੰ ਇਹ ਕਹਿੰਦੇ ਵੀ ਸੁਣਿਆ ਹੈ ਕਿ ਤੁਸੀਂ ਆਪਣੇ ਗਿਰਾਬਾਨ ਵਿਚ ਝਾਤੀ ਮਾਰੋ। ਤੁਸੀਂ ਆਪ ਕੀ ਕਰ ਰਹੇ ਹੋ। ਸਿੱਖ ਹਿੰਦੂਆਂ ਨੂੰ ਮਾਰ ਰਹੇ ਹਨ, ਹਿੰਦੂ ਸਿੱਖਾਂ ਤੇ ਮੁਸਲਮਾਨਾਂ ਨੂੰ - ਤੇ ਮੁਸਲਮਾਨ ਹਿੰਦੂਆਂ ਨੂੰ ਤੁਹਾਡੇ ਦੇਸ਼ ਵਿਚ । ਮੇਰਾ ਜ਼ਾਤੀ ਤਜਰਬਾ ਹੈ ਅਜਿਹਿਆਂ ਹਾਲਤਾਂ ਨਾਲ ਨਜਿੱਠਣ ਦਾ ਤੇ ਇਹੀ ਕਿਹਾ ਤੇ ਕਹਿਣਾ ਬਣਦਾ ਹੈ ਕਿ ਅਸੀਂ ਅਜਿਹੀ ਫਿਰਕਾਪ੍ਰਸਤ ਸੋਚ ਦੀ ਵੀ ਵਿਰੋਧਤਾ ਕਰਦੇ ਹਾਂ ਜਿੰਨੀ ਕਿ ਤੁਹਾਡੀ ਨਸਲਪ੍ਰਸਤ ਸੋਚ ਦੀ। ਜਮਹੂਰੀ ਪੈਂਤੜੇ ਤੋਂ ਫਿਰਕਾਪ੍ਰਸਤੀ ਅਤੇ ਨਸਲਪ੍ਰਸਤੀ ਦੋਹਾਂ ਦਾ ਬਰਾਬਰ ਦਾ ਵਿਰੋਧ ਕਰਨਾ ਬਣਦਾ ਹੈ । ਅਸੀਂ ਖੁਦ ਫਿਰਕੂ ਨਫਰਤ ਦੀ ਸੋਚ ਰੱਖ ਕੇ ਜਾਂ ਉਸਦਾ ਪੱਖ ਪਾਲ ਕੇ ਨਸਲਪ੍ਰਸਤੀ ਦੀ ਨਫਰਤ ਦਾ ਵਿਰੋਧ ਨਹੀਂ ਕਰ ਸਕਦੇ। ਅੱਜ ਨਸਲਪ੍ਰਸਤੀ ਦੇ ਖਿਲਾਫ ਸਾਡੀ ਮਾਨਸਿਕਤਾ ਕਮਜੋਰ ਹੋ ਗਈ ਹੈ ਕਿਉਂਕਿ ਸਾਡੇ 'ਚੋਂ ਬਹੁਤ ਸਾਰੇ ਫਿਰਕਾਪ੍ਰਸਤੀ ਦਾ ਸ਼ਿਕਾਰ ਹੋ ਗਏ ਹਨ। ਸਾਡੀ ਸ਼ਕਤੀ ਵੰਡੀ ਗਈ ਹੈ ਜਾਂ ਵੰਡ ਦਿਤੀ ਗਈ ਹੈ। ਅੱਜ ਸਾਡੇ ਲਈ ਇਥੇ ਰਹਿੰਦੇ ਹੋਏ ਫਿਰਕਾਪ੍ਰਸਤੀ ਦੇ ਖਿਲਾਫ ਆਵਾਜ ਉਠਾਉਣਾ ਹੋਰ ਵੀ ਜਰੂਰੀ ਹੋ ਗਿਆ ਹੈ ਕਿਉਂਕਿ ਨਾ ਸਿਰਫ ਇਹ ਆਵਾਜ ਨਸਲਪ੍ਰਸਤੀ ਦੇ ਖਿਲਾਫ ਵੀ ਉਨ੍ਹੀਂ ਹੀ ਮਹੱਤਵ ਪੂਰਨ ਹੈ ਸਗੋਂ ਇਸ ਦੇ ਖਿਲਾਫ ਸੰਘਰਸ਼ ਦੀ ਪਹਿਲੀ ਸੀੜ੍ਹੀ ਹੈ।

ਜਿਥੇ ਇਸ ਪਿਛਾਖੜੀ ਤੇ ਗੈਰ-ਜਮਹੂਰੀ ਧਕੜਸ਼ਾਹ ਵਰਤਾਰੇ ਨੇ ਇਥੇ ਸਾਡੀ ਪੰਜਾਬੀ ਕਮਿਉਨਿਟੀ ਨੂੰ ਕਮਜੋਰ ਕੀਤਾ ਹੈ ਉਥੇ ਕੁਝ ਉਤਸ਼ਾਹ ਪੂਰਵਕ, ਹਾਂ ਪੱਖੀ ਪ੍ਰਤੀਕਰਮ ਵੀ ਹੋਇਆ ਹੈ। ਵੱਖ ਵੱਖ ਸ਼ਹਿਰਾਂ 'ਚ ਲੋਕ ਸਦਭਾਵਨਾ ਮੰਚ, ਵੈਨਕੂਵਰ ਸੱਥ, ਲੋਕ ਸਭਿਆਚਾਰਕ ਮੰਚ ਕੈਲਗਰੀ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ, ਵਿਨੀਪੈੱਗ, ਟਰਾਂਟੋ ਆਈ. ਡਬਲਯੂ. ਏ., ਐਂਟੀ ਫੋਰਟੀ ਸੈਵਨ, ਵਰਗੀਆਂ ਸੰਸਥਾਵਾਂ ਕਮਿਊਨਟੀ ਹਾਰਮੋਨੀ ਲਈ ਅੱਗੇ ਵੀ ਆਈਆਂ ਹਨ। ਇਥੇ ਵਸਦੇ ਬਹੁਤ ਸਾਰੇ ਅਗਾਂਹਵਧੂ ਮਾਨਵ-ਪੱਖੀ ਪੰਜਾਬੀ ਸਾਹਿਤਕਾਰਾ ਲਿਖਾਰੀਆਂ ਨੇ ਫ੍ਰਿਕਾਪ੍ਰਸਤੀ ਦੇ ਖਿਲਾਫ ਆਪਣੀਆਂ ਲਿਖਤਾਂ ਰਾਹੀਂ ਯੋਗਦਾਨ ਪਾਇਆ ਹੈ। ਪਰ ਜਿੰਨਾ ਕੁ ਕੰਮ ਹੋਇਆ ਹੈ ਜਾਂ ਕੀਤਾ ਜਾ ਰਿਹਾ ਹੈ ਲੋੜ ਇਸ ਤੋਂ ਕਿਤੇ ਵੱਧ ਕਰਨ ਦੀ ਹੈ। ਸ਼ਹੀਦ ਪਾਸ਼ ਨੇ ਇਸੇ ਮਹੱਤਵ ਨੂੰ ਸਮਝ ਲਿਆ ਸੀ ਤੇ ਇਸੇ ਕਰਕੇ ਹੀ ਉਸਨੇ ਵਡੇ ਪੱਧਰ ਤੇ ਅਮਰੀਕਾ ਦੀ ਧਰਤੀ ਤੋਂ ਪੰਜਾਬੀ ਪੀਪਲਜ਼ ਕਲਚਰਲ ਐਸੋਸੀਏਸ਼ਨ ਅਤੇ ਐਂਟੀ 47 ਫਰੰਟ ਦੇ ਹੇਠ ਜਹਾਦ ਵਿੱਢਿਆ ਸੀ। ਉਸ ਦੀਆਂ ਲਿਖਤਾਂ ਨੇ ਕਾਲੀਆਂ ਸ਼ਕਤੀਆਂ ਨੂੰ ਹੱਥਾਂ ਪੈਰਾਂ ਦੀ ਪਾ ਦਿਤੀ ਸੀ ਤੇ ਫਿਰਕਾਪ੍ਰਸਤ ਜਨੂੰਨੀਆਂ ਨੂੰ ਉਸਦੇ ਖ਼ੂਨ ਨਾਲ ਹੱਥ ਰੰਗ ਕੇ 23 ਮਾਰਚ 1988 ਨੂੰ ਆਪਦਾ ਤਾਨਾਸ਼ਾਹ ਖੂੰਖਾਰ ਚਿਹਰਾ ਪ੍ਰਗਟ ਕਰ ਦਿਤਾ। ਸੰਯੋਗ ਦੀ ਹੀ ਗਲ ਹੈ ਕਿ ਨਸਲਪ੍ਰਸਤ ਗੋਰਿਆਂ ਨੇ 57 ਸਾਲ ਪਹਿਲਾਂ ਇਸੇ ਹੀ ਦਿਨ 23 ਮਾਰਚ 1931 ਨੂੰ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੂੰ ਫਾਹੇ ਲਾਕੇ ਆਪਣਾ ਖੂੰਖਾਰ ਤਾਨਾਸ਼ਾਹ ਚਿਹਰਾ ਬੇਨਕਾਬ ਕਰ ਦਿਤਾ ਸੀ।

ਅਖੀਰ ਵਿਚ ਸਮੂਹ ਪੰਜਾਬੀਆਂ, ਜਮਹੂਰੀਅਤ ਪਸੰਦਾਂ ਅਤੇ ਸਾਹਿਤਕਾਰਾਂ ਨੂੰ ਖਾਸ ਕਰਕੇ ਗੁਜ਼ਾਰਸ਼ ਹੈ ਕਿ ਉਹ ਸ਼ਹੀਦ ਪਾਸ਼/ਰਵੀ ਦੇ ਲਕਸ਼ ਨੂੰ ਪਹਿਚਾਨਣ, ਫਿਰਕਾਪ੍ਰਸਤੀ ਦੇ ਖਿਲਾਫ ਆਵਾਜ ਬੁਲੰਦ ਕਰਨ ਦੇ ਮਹੱਤਵ ਨੂੰ ਪਹਿਚਾਨਣ ਅਤੇ ਆਪ ਦੀਆਂ ਕੋਸ਼ਿਸ਼ਾਂ ਅਤੇ ਕਲਮਾਂ ਦੇ ਮੂੰਹ ਕੁਰਲਾ ਰਹੀ ਮਾਨਵਤਾ ਦੇ ਹੱਕ ਵਿਚ ਮੋੜਨ ਤੇ ਨਿਧੜਕ ਹੋ ਕੇ ਸੱਚ ਤੇ ਪਹਿਰਾਂ ਦੇਂਦੇ ਹੋਏ ਹਰ ਤਰਾਂ ਦੀ ਜਨੂੰਨੀ ਫ੍ਰਿਕਾਪ੍ਰਸਤੀ ਅਤੇ ਨਸਲਪ੍ਰਸਤੀ ਦਾ ਡਟਵਾਂ ਵਿਰੋਧ ਕਰਨ।

# ਪੁਸਤਕ ਪਰਿਚੈ

## ਜਾਅਲੀ ਦੁਨੀਆਂ

**ਲੇਖਕ: ਹਰੀਸ਼ ਮਲਹੋਤਰਾ (ਇੰਗਲੈਂਡ)**
**ਪ੍ਰਕਾਸ਼ਕ: ਦੀਪਕ ਪਬਲਿਸ਼ਰਜ਼**
**ਮਾਈ ਹੀਰਾਂ ਗੇਟ, ਜਲੰਧਰ**
**ਮੁੱਲ: 30 ਰੁਪਏ**
**ਪੰਨੇ: 120**

ਹਰੀਸ਼ ਮਲਹੋਤਰਾ ਦੀ ਵਾਰਤਕ ਨਾਲ ਚੰਗੇ ਅਰਸੇ ਤੋਂ ਪੰਜਾਬੀ ਪਾਠਕਾਂ ਦੀ ਜਾਣ ਪਹਿਚਾਣ ਹੈ। ਉਸਦੇ ਲੇਖ ਅਕਸਰ ਪੰਜਾਬੀ ਪਰਚਿਆਂ ਵਿਚ ਪਾਠਕਾਂ ਨੂੰ ਪੜ੍ਹਨ ਨੂੰ ਮਿਲਦੇ ਹਨ। 'ਜਾਅਲੀ ਦੁਨੀਆਂ' ਵਿਚ ਇਕ ਜਾਅਲੀ ਪਰਵਾਸੀ- ਉਸ ਨਾਲ ਕੀ ਕੀ ਬੀਤਦੀ ਹੈ, ਕਿਸ ਤਰ੍ਹਾਂ ਦੇ ਸੰਘਰਸ਼ਾਂ ਵਿਚੋਂ ਉਸਨੂੰ ਗੁਜ਼ਰਨਾ ਪੈਂਦਾ ਹੈ - ਦੀ ਕਹਾਣੀ ਕਲਮ ਬੱਧ ਹੈ। ਇਹ ਸਪੱਸ਼ਟ ਤੌਰ ਉਤੇ ਹਰੀਸ਼ ਦੀ ਆਪ-ਬੀਤੀ ਹੈ ਕਿਉਂਕਿ ਸਾਰੀ ਪੁਸਤਕ ਵਿਚੋਂ ਹਰੀਸ਼ ਦੇ ਆਪਣੇ ਮਨੋਭਾਵਾਂ(ਜੋ ਬਹੁਤੀ ਵਾਰ sentimental level ਉਤੇ ਹੀ ਹਨ) ਦੀ ਤਰਜਮਾਨੀ ਮਿਲਦੀ ਹੈ। ਪਰਵਾਸ ਦਾ ਮਸਲਾ ਅਜਿਹਾ ਮਸਲਾ ਹੈ ਜਿਸਦੀਆਂ ਤਹਿਆਂ ਫੋਲਣ ਲਈ ਡੂੰਘੇਰੀ ਸੂਝ ਤੇ ਨੀਝ ਦੀ ਲੋੜ ਹੈ। ਹਰੀਸ਼ ਨੇ ਇਹ ਮਸਲਾ ਛੋਹਿਆਂ ਤਾਂ ਹੈ ਪਰ ਉਸ ਦੀ ਵਾਰਤਕ ਵਿਚ ਅਜੇ ਏਨੀ ਸਮਰਥਾ ਨਹੀਂ ਦਿਸਦੀ ਕਿ ਉਹ ਪਰਵਾਸ ਦੇ ਸਾਰੇ ਪਹਿਲੂਆਂ ਨੂੰ ਆਪਣੇ ਕਲਾਵੇ ਵਿਚ ਲੈ ਸਕਣ ਦੇ ਯੋਗ ਹੋਵੇ। ਹਰੀਸ਼ ਨੇ ਲੌਹਕ ਬਰਜ਼ਰ ਅਤੇ ਜ਼ੀਨ ਮੋਹਰ ਦੀਆਂ ਟੂਕਾਂ ਹਰ ਕਾਂਡ ਦੇ ਸ਼ੁਰੂ ਹੋਣ ਤੋਂ ਪਹਿਲਾਂ ਦਿਤੀਆਂ ਹਨ - ਜਿਨ੍ਹਾਂ ਵਿਚੋਂ ਕਈ ਤਾਂ ਕਾਫ਼ੀ ਸਾਰਥਕ ਹਨ ਜਿਵੇਂ 'ਪਰਵਾਸ ਰਾਹੀਂ ਗਰੀਬ ਮੁਲਕਾਂ ਤੋਂ ਅਮੀਰ ਮੁਲਕਾਂ ਨੂੰ ਇਕ ਵਡਮੁੱਲਾ ਆਰਥਿਕ ਵਸੀਲਾ ਮਨੁੱਖੀ ਮਿਹਨਤ ਸ਼ਕਤੀ ਦੇ ਰੂਪ ਵਿਚ ਜਾਂਦਾ ਹੈ' ਆਦਿ ਪਰ ਹਰੀਸ਼ ਦੀ ਆਪਣੀ ਵਾਰਤਕ ਦਾ ਇਨ੍ਹਾਂ ਟੂਕਾਂ ਨਾਲ ਕੋਈ ਬਹੁਤਾ ਮੇਲ ਨਹੀਂ। ਉਹ ਇਸ ਕਾਰਨ ਹੈ ਕਿਉਂਕਿ ਕਿ ਹਰੀਸ਼ ਇਸ ਵਿਸ਼ੇ ਨੂੰ ਸਤਹੀ ਪੱਧਰ ਦੀ ਬਿਆਨਬਾਜ਼ੀ ਤੱਕ ਹੀ ਸੀਮਤ ਰੱਖ ਸਕਿਆ ਹੈ।

ਪਰਵਾਸ ਕਰਨਾ ਆਪਣੇ ਆਪ ਵਿਚ ਹੀ ਇਕ ਜਟਿਲ ਸਮਸਿਆ ਹੈ ਪਰ 'ਜਾਅਲੀ ਪਰਵਾਸ' ਦਾ ਦੁਖਾਂਤ ਤਾਂ ਹੱਦਾਂ ਬੰਨੇ ਪਾਰ ਕਰਨ ਵਾਲੀ ਗੱਲ ਹੈ। ਹਰੀਸ਼ ਨੇ ਆਪਣੇ 'ਜਾਅਲੀ ' ਪਰਵਾਸ ਨੂੰ ਮੁੱਢ ਤੋਂ ਅੰਤ ਤੱਕ ਬਿਆਨਿਆ ਹੈ - ਕਿ ਕਿਵੇਂ ਉਸਨੇ 'ਪਾਸਪੋਰਟ' ਲੈਣ ਲਈ ਜ਼ਫ਼ਰ ਜਾਲੇ। ਟਰੈਵਲ ਏਜੰਟ ਕਿਸ ਤਰ੍ਹਾਂ ਲੋਕਾਂ ਨੂੰ ਮੂਰਖ ਬਣਾਉਂਦੇ ਹਨ - ਫਿਰ ਪੁਲਸ ਦੀਆਂ ਤਫਤੀਸ਼ਾਂ - ਪਾਸਪੋਰਟ ਦਫ਼ਤਰਾਂ ਵਿਚ ਘਪਲੇ - ਹਰ ਪੱਧਰ ਉਤੇ ਫੈਲੀ ਕੁਰਪਸ਼ਨ ਦਾ ਇਜ਼ਹਾਰ 'ਜਾਅਲੀ ਦੁਨੀਆਂ' ਦੇ ਪੰਨਿਆਂ ਵਿਚ ਮਿਲਦਾ ਹੈ। ਫਰਾਂਸ ਵਿਚ ਜਾਅਲੀ ਤੌਰ ਉਤੇ ਰਹਿਣ ਸਮੇਂ ਦਲਾਲਾਂ ਦਾ ਵਤੀਰਾ, ਹਰ ਸਮੇਂ ਫੜੇ ਜਾਣ ਦਾ ਖੋਫ਼, ਭਾਸ਼ਾ ਦੀ ਸਮਸਿਆ ਆਦਿ ਹਰੀਸ਼ ਨੇ ਬੜੇ ਵਿਸਥਾਰ ਨਾਲ ਉਲੀਕੇ ਹਨ। ਖਾਸਕਰ ਫਰਾਂਸ ਤੋਂ ਇੰਗਲੈਂਡ ਵਿਚ 'ਜਾਅਲੀ' ਤੌਰ ਉੱਤੇ ਪਹੁੰਚਣ ਦੇ ਸਮੇਂ ਦਾ ਬਿਆਨ ਕਾਫ਼ੀ ਰੋਚਿਕ ਹੈ।

ਹਰੀਸ਼ ਮਲਹੋਤਰਾ ਵਲੋਂ ਆਪਣੇ ਰਿਸ਼ਤੇਦਾਰਾਂ ਪ੍ਰਤੀ ਜੋ ਨਫ਼ਰਤ ਵਾਰ ਵਾਰ 'ਜਾਅਲੀ ਦੁਨੀਆਂ' ਦੇ ਪੰਨਿਆਂ ਵਿਚ ਉਘੜਦੀ ਹੈ, ਉਸ ਕਾਰਨ ਕਈ ਵਾਰ ਤਾਂ ਇੰਝ ਮਹਿਸੂਸ ਹੁੰਦਾ ਹੈ ਜਿਵੇਂ 'ਜਾਅਲੀ ਦੁਨੀਆਂ' ਦੇ ਲਿਖੇ ਜਾਣ ਦਾ ਮੰਤਵ ਆਪਣੀਆਂ ਜ਼ਾਤੀ ਕਿੜਾਂ ਕੱਢਣਾ ਹੀ ਹੈ। 'ਮੋਟੀ ਸ਼ੀਲਾ' ਤੋਂ ਲੈ ਕੇ ਸਣੇ ਭਰਾ ਸਭ ਨੂੰ ਇਕੋ ਰੱਸੇ ਬੰਨ੍ਹੀ ਜਾਣਾ ਤੇ ਇਥੋਂ ਤੱਕ ਕਿ ਆਪਣੀ 'ਕਾਨੂੰਨੀ ਪਤਨੀ' ਪ੍ਰਤੀ ਵੀ ਸ਼ਿਕਵੇ, ਹਰੀਸ਼ ਦੇ ਆਪਣੇ ਬੋਧਿਕ ਕੱਦ ਨੂੰ ਬੋਨਾ ਬਨਾਉਣ ਤੱਕ ਚਲੇ ਜਾਂਦੇ ਹਨ। ਰਿਸ਼ਤਿਆਂ ਦੀ ਇਸ ਘੁੰਮਣਘੇਰੀ ਵਿਚ ਫਸਿਆ ਪਾਠਕ ਆਪਣੇ ਆਪ ਵਿਚ ਬੜਾ ਔਖਾ ਮਹਿਸੂਸ ਕਰਦਾ ਹੈ।

ਹਰੀਸ਼ ਮਲਹੋਤਰਾ ਦੀ ਇਹ ਰਚਨਾ ਸਿਰਜਨਾਤਮਕ ਸਾਹਿਤ ਵਿਚ ਕੋਈ ਵਾਧਾ ਕਰਦੀ ਪ੍ਰਤੀਤ ਨਹੀਂ ਹੁੰਦੀ। ਸਗੋਂ ਇਨ੍ਹਾਂ ਪੰਨਿਆਂ ਵਿਚੋਂ ਗੁਜ਼ਰਦਿਆਂ ਹਰੀਸ਼ ਦੀ ਵਾਰਤਕ, ਉਸਦੀ ਬੋਲੀ, ਵਾਰਤਾਲਾਪ ਅਤੇ ਵਿਚਾਰ ਬਹੁਤੀ ਵਾਰ ਸੰਜੀਦਗੀ ਦਾ ਪੱਲਾ ਛੱਡਕੇ ਹਾਸੋਹੀਣੇ ਪੱਧਰ ਤੱਕ ਚਲੇ ਜਾਂਦੇ ਹਨ। ਹਰੀਸ਼ ਇਸ ਨੂੰ 'ਡਾਇਰੀ' ਦਾ ਨਾਂ ਦਿੰਦਾ ਤਾਂ ਸ਼ਾਇਦ ਠੀਕ ਜਾਪਦਾ। ਅਜਮੇਰ ਕਵੈਂਟਰੀ ਨੇ ਇਸ ਪੁਸਤਕ ਦੀ ਭੂਮਿਕਾ ਵਿਚ ਕਿਹਾ ਹੈ: 'ਇਹ ਕੋਈ ਸਫ਼ਰਨਾਮਾ ਨਹੀਂ ਅਤੇ ਨਾ ਹੀ ਸਵੈ-ਜੀਵਨੀ ਹੈ ਸਗੋਂ ਇਸ ਤੋਂ ਕਿਤੇ ਵਡੇਰੀ ਕੋਸ਼ਿਸ਼ ਹੈ ਜਿਸਦੇ ਅਨੇਕ ਨਾਇਕ ਹਨ ਜਿਹੜੇ ਭਵਿੱਖ ਦੀ ਭਾਲ ਵਿਚ ਘਰ ਛੱਡਕੇ ਤੁਰੇ ਹਨ' - ਇਹ ਤਾਂ ਸੱਚ ਹੈ ਕਿ ਹਰ ਪਰਵਾਸੀ ਭਵਿੱਖ ਦੀ ਭਾਲ ਵਿਚ ਘਰ ਛੱਡਦਾ ਹੈ ਪਰ 'ਜਾਅਲੀ ਦੁਨੀਆਂ' ਪੁਸਤਕ ਦਾ ਨਾਇਕ ਜੂਝਣ ਦੀ ਥਾਂ ਪਰਵਾਸ ਪਹੁੰਚਣ ਦੀ ਲਾਲਸਾ ਦਾ ਵਧੇਰੇ ਸ਼ੌਕੀਨ ਨਜ਼ਰ ਆਉਂਦਾ ਹੈ ਜਿਸਦਾ ਹਰ ਰਿਸ਼ਤੇਦਾਰ ਪ੍ਰਤੀ ਸਾੜਾ ਅਤਿ ਦੇ ਉਲਾਰ ਦਾ ਕਾਰਨ ਬਣਦਾ ਹੈ।

**ਦਰਸ਼ਨ ਗਿੱਲ**

---

## ਗੁਰੂ ਨਾਨਕ - ਪੋਇਟ ਅਤੇ ਫਿਲਾਸਫਰ(ਅੰਗਰੇਜ਼ੀ ਵਿਚ)

**ਲੇਖਕ: ਸਾਧੂ ਸਿੰਘ ਧਾਮੀ**
**ਪ੍ਰਕਾਸ਼ਕ: ਥਰਡ ਆਈ ਪਬਲੀਕੇਸ਼ਨਜ਼,**
**ਲੰਡਨ, ਉਂਟਾਰੀਓ, 1989**
**ਪੰਨੇ: 92; ਮੁੱਲ: 10 ਡਾਲਰ**

ਗੁਰੂ ਨਾਨਕ ਦੇਵ ਜੀ ਉਤੇ ਲਿਖੀਆਂ ਜਾ ਚੁੱਕੀਆਂ ਅਨੇਕਾਂ ਪੁਸਤਕਾਂ ਨਾਲੋਂ ਇਹ ਪੁਸਤਕ ਵਿਲੱਖਣ ਕਿਸਮ ਦੀ ਹੈ। ਇਸ ਦੀ ਸ਼ੈਲੀ ਅਤੇ ਇਸ ਵਿਚਲੀ ਸਾਮੱਗਰੀ ਵਿਚ ਇਕਦਮ ਤਾਜ਼ਾਪਣ ਹੈ। ਧਾਮੀ ਜੀ ਨੇ ਇਸ ਪੁਸਤਕ ਵਿਚ ਗੁਰੂ ਨਾਨਕ ਪ੍ਰਤੀ ਆਪਣੇ ਸ਼ਰਧਾ ਭਾਵ ਨਹੀਂ ਪ੍ਰਗਟਾਏ ਸਗੋਂ ਉਹਨਾਂ ਦੀ ਮਹਾਨ ਸਖਸ਼ੀਅਤ, ਉਨ੍ਹਾਂ ਦੇ ਫਲਸਫੇ ਅਤੇ ਉਨ੍ਹਾਂ ਦੀ ਕਲਾ ਨੂੰ ਇਕ ਵਿਦਵਾਨ ਦੀ ਦ੍ਰਿਸ਼ਟੀ ਨਾਲ ਵੇਖਿਆ ਹੈ। ਪਰ ਇਸ ਵਿਚ ਸ਼ੱਕ ਨਹੀਂ ਕਿ ਧਾਮੀ ਜੀ ਨੂੰ ਗੁਰੂ ਨਾਨਕ ਦੀ ਹਸਤੀ ਨਾਲ ਮੋਹ ਹੈ; ਉਹ ਉਹਨਾਂ ਦੇ ਫਲਸਫੇ ਤੋਂ ਪਰਿਭਾਵਤ ਹਨ ਅਤੇ ਉਨ੍ਹਾਂ ਦੀ ਕਾਵਿ ਕਲਾ ਤੋਂ ਵਾਰੇ ਵਾਰੇ ਜਾਂਦੇ ਹਨ।

ਪੁਸਤਕ ਦੀ ਸੰਖੇਪ ਜਿਹੀ ਭੂਮਿਕਾ ਵਿਚ ਧਾਮੀ ਜੀ ਲਿਖਦੇ ਹਨ: 'ਇਹ ਪੁਸਤਕ ਮੇਰੇ ਡੂੰਘੇ ਮਨੋਭਾਵਾਂ ਵਿਚੋਂ ਉਤਪੰਨ ਹੋਈ ਇਕ ਪਹਿਚਾਣ ਹੈ, ਗੁਰੂ ਨਾਨਕ ਦੇਵ ਜੀ ਦੇ ਅਧਿਆਤਮਕ ਅਤੇ ਸਦਾਚਾਰਕ ਸੰਦੇਸ਼ ਦੀ, ਉਨ੍ਹਾਂ ਦੀ ਕਾਵਿ-ਸੁੰਦਰਤਾ ਦੀ ਅਤੇ ਉਨ੍ਹਾਂ ਦੇ ਵਿਸ਼ਾਲ ਦਰਸ਼ਨ ਦੀ'।

ਅੱਗੇ ਜਾਕੇ ਪੁਸਤਕ ਦੇ ਆਰੰਭਕ ਚੈਪਟਰ ਵਿਚ ਧਾਮੀ ਜੀ ਲਿਖਦੇ ਹਨ, "ਜੇ ਗੁਰੂ ਨਾਨਕ ਦੇ ਸੰਦੇਸ਼ ਨੂੰ ਕੇਵਲ ਦੋ ਸ਼ਬਦਾਂ ਵਿਚ ਬਿਆਨ ਕਰਨਾ ਹੋਵੇ ਤਾਂ ਉਹ ਦੋ ਸ਼ਬਦ ਹੋਣਗੇ: 'ਸਿਰਜਣਾਤਮਿਕ ਇਕਾਈ'(creative unity)"> ਇਹ 'ਸਿਰਜਣਾਤਮਿਕ ਇਕਾਈ' ਹੀ ਗੁਰੂ ਨਾਨਕ ਦੇ ਫਲਸਫੇ ਦਾ ਆਧਾਰ ਹੈ ਅਤੇ ਉਨ੍ਹਾਂ ਦੀ ਕਵਿਤਾ ਵਿਚ ਪ੍ਰਾਣਾਂ ਵਾਂਗ ਸਮੋਈ ਹੈ। ਸਿਰਜਣਾਤਮਿਕ ਇਕਾਈ ਦੇ

ਅਰਥ ਅਤੇ ਇਸ ਦਾ ਕਰਤੱਵ, ਕਲਾ ਦੇ ਵੱਖਰੇ ਵੱਖਰੇ ਰੂਪਾਂ, ਸੰਗੀਤ, ਕਵਿਤਾ, ਵਸਤੂ-ਸ਼ਿਲਪ, ਚਿਤਰਕਾਰੀ ਅਤੇ ਸੰਗ-ਤਰਾਸ਼ੀ, ਦੀਆਂ ਕਿਰਤਾਂ ਉੱਤੇ ਨਜ਼ਰ ਮਾਰਿਆਂ ਸਹਿਜੇ ਹੀ ਸਮਝ ਆ ਜਾਂਦੇ ਹਨ। ਜਦੋਂ ਕਿਸੇ ਕਲਾ-ਕਿਰਤ ਪਿਛੇ ਇਹ ਸਿਰਜਣਾਤਮਿਕ ਇਕਾਈ ਨਾ ਛੁਪੀ ਹੋਵੇ ਤਾਂ ਉਹ ਕਲਾ ਨਹੀਂ ਬਣਦੀ। ਏਸੇ ਲਈ ਕੇਵਲ ਅੱਗੇ ਪਿੱਛੇ ਸੁਰਾਂ ਨੱਪਣ ਨਾਲ ਸੰਗੀਤ ਉਤਪੰਨ ਨਹੀਂ ਹੁੰਦਾ, ਨਾ ਹੀ ਫੁੱਲ ਪੱਤੀਆਂ ਨੂੰ ਇੱਕਠੇ ਕਰਨ ਨਾਲ ਗੁਲਾਬ ਬਣ ਜਾਂਦਾ ਹੈ। ਅਤੇ ਏਸੇ ਲਈ ਕੇਵਲ ਛੰਦਾ-ਬੰਦੀ ਕਰਨ ਨਾਲ ਕਵਿਤਾ ਨਹੀਂ ਬਣ ਜਾਂਦੀ ਅਤੇ ਨਾ ਹੀ ਦਿਲੋਂ ਉਠਿਆ ਹਰ ਜਜ਼ਬਾ ਗੀਤ ਬਣਦਾ ਹੈ। ਚਤੁਰਤਾ ਨਾਲ ਇੱਟਾਂ ਉਤੇ ਇੱਟਾਂ ਧਰਨ ਨਾਲ ਤਾਜ ਮਹੱਲ ਜਾਂ ਕੋਈ ਮੱਧ-ਕਾਲੀਨ ਗਿਰਜਾ ਨਹੀਂ ਉਸਰ ਜਾਣਾ। ਕਲਾ ਓਦੋਂ ਹੀ ਉਪਜਦੀ ਹੈ ਜਦੋਂ ਕਲਾਕਾਰ ਆਪਣੀ ਕਿਰਤ ਦੇ ਹਰ ਭਾਗ ਨੂੰ ਇਕ ਸੰਪੂਰਨ ਇਕਾਈ ਵਿਚ ਜੋੜ ਦਿੰਦਾ ਹੈ।

ਧਾਮੀ ਅਨੁਸਾਰ ਇਸ ਸਿਰਜਣਾਤਮਿਕ ਇਕਾਈ ਦਾ ਸੋਮਾ ਹੈ 'ਏਕਮ ਸੱਤ' ਜੋ ਸਭ ਤੋਂ ਉਚੱਾ ਸੱਚ ਹੈ। ਗੁਰੂ ਨਾਨਕ ਦੀ ਫਿਲਾਸਫੀ ਅਤੇ ਕਵਿਤਾ ਵਿਚ ਸਿਰਜਨਾਤਮਿਕ ਇਕਾਈ ਸੀ ਅਤੇ ਉਸ ਪਿੱਛੇ 'ਏਕਮ ਸੱਤ' ਦੀ ਲੋਅ ਸੀ।

ਧਾਮੀ ਜੀ ਨੇ ਪੁਸਤਕ ਬਾਰੇ ਦੱਸਿਆ ਹੈ ਕਿ 'ਇਸ ਵਿਚਲੀ ਸਾਮੱਗਰੀ ਇਤਿਹਾਸਕ ਹੈ ਅਤੇ ਇਸ ਦੇ ਅਧਿਅਨ ਦੀ ਵਿਧੀ ਤੁਲਨਾਤਮਿਕ ਹੈ। ਇਸ ਦੀ ਸ਼ੈਲੀ ਸਾਦੀ ਅਤੇ ਸਪਸ਼ਟ ਹੈ।' ਇਹਨਾਂ ਸਭ ਗੱਲਾਂ ਦੀ ਪੁਸਤਕ ਪੜ੍ਹਨ ਉਪਰੰਤ ਸਹਿਜੇ ਹੀ ਪੁਸ਼ਟੀ ਹੋ ਜਾਂਦੀ ਹੈ। ਇਤਿਹਾਸਕ ਸੰਦਰਭ ਵਿਚ ਧਾਮੀ ਜੀ ਨੇ ਗੁਰੂ ਨਾਨਕ ਵੇਲੇ ਦੇ ਭਾਰਤ ਅਤੇ ਯੋਰਪ ਦੇ ਹਾਲਾਤਾਂ ਦਾ ਬਿਆਨ ਕੀਤਾ ਹੈ। ਦੋਹਾਂ ਸਥਾਨਾਂ ਦੀਆਂ ਸਥਿਤੀਆਂ ਵਿਚ ਬਹੁਤ ਕੁਝ ਸਾਂਝਾ ਸੀ, ਧਰਮ ਦਾ ਬੋਲਬਾਲਾ ਸੀ, ਰਾਜਪ੍ਰਬੰਧ ਤਾਨਾਸ਼ਾਹੀ ਸੀ ਅਤੇ ਸਮਾਜਕ ਢਾਂਚੇ ਜਾਗੀਰੂ ਸਨ। ਪਰ ਯੋਰਪ ਵਿਚ ਛੇਤੀ ਹੀ ਨਵੇਂ ਅਤ ਪ੍ਰਯੋਗਸ਼ੀਲ ਵਿਚਾਰਾਂ ਨੇ ਜੋਰ ਫੜ੍ਹ ਲਿਆ ਜਿਨ੍ਹਾਂ ਦਾ ਸਦਕਾ ਯੋਰਪ ਇਕ ਵਿਰਾਟ ਸ਼ਕਤੀ ਬਣ ਗਿਆ। ਪਰ ਭਾਰਤ ਵਿਚ ਹਿੰਦੂ ਧਰਮ ਅਤੇ ਇਸਲਾਮ ਵਿਚਕਾਰ ਟੱਕਰ ਚਲਦੀ ਰਹੀ। ਗੁਰੂ ਨਾਨਕ ਦੇਵ ਜੀ ਨੇ ਧਾਰਮਿਕ ਅਤੇ ਸਦਾਚਾਰਕ ਗਿਰਾਵਟ ਦਾ ਖੰਡਨ ਕੀਤਾ, ਅਤੇ ਬਾਬਰ ਅਤੇ ਹੋਰ ਜਾਬਰਾਂ ਵਿਰੁੱਧ ਨਿਧੜਕ ਹੋਕੇ ਲਿਖਿਆ।

ਤੁਲਨਾਤਮਿਕ ਅਧਿਅਨ ਕਰਦਿਆਂ ਧਾਮੀ ਨੇ ਗੁਰੂ ਨਾਨਕ ਦੇਵ ਜੀ ਦੀ ਕਵਿਤਾ ਨੂੰ ਯੋਰਪ ਦੇ ਮਹਾਨ ਕਵੀਆਂ ਦੇ ਮੁਕਾਬਲੇ ਰੱਖ ਕੇ ਨਾਨਕ-ਕਾਵਿ ਦੀ ਮਹਾਨਤਾ ਦਰਸਾਈ ਹੈ। ਇਸ ਅਧਿਅਨ ਵਿਚ ਵਿਸ਼ੇਸ਼ ਕਰਕੇ, ਸ਼ੈਲੀ, ਵਰਤਜ਼ਵਰਥ,ਅਤੇ ਬਲੇਕ ਵਰਸੇ ਰੋਮਾਂਟਿਕ ਕਵੀਆਂ ਨੂੰ ਵਿਚਾਰਿਆ ਹੈ। ਪਰ ਨਾਨਕ ਦੀ ਕਵਿਤਾ ਦਾ ਆਧਾਰ ਕਿਉਂਕਿ 'ਏਕਮ ਸੱਤ' ਹੈ, ਇਸ ਲਈ ਇਹ ਕਵਿਤਾ ਡੂੰਘੀ ਅਤੇ ਮਹਾਨ ਹੈ। 'ਗੁਰੂ ਨਾਨਕ ਕੇਵਲ ਚਿੰਤਨ ਦੇ ਸਹਾਰੇ ਹੀ ਨਹੀਂ ਬੋਲਦਾ, ਜਦੋਂ ਉਸਦੇ ਚਿੰਤਨ ਉੱਤੇ ਨਾਮਖੁਮਾਰੀ ਛਾ ਜਾਂਦੀ ਹੈ ਤਾਂ ਉਹ ਸਾਨੂੰ ਅਰਸ਼ਾਂ ਵਿਚ ਸਿਤਾਰਿਆਂ ਤੋਂ ਵੀ ਅੱਗੇ ਲੈ ਜਾਂਦਾ ਹੈ।' ਇਸੇ ਤਰਾਂ ਧਾਮੀ ਜੀ ਲਿਖਦੇ ਹਨ,'ਯੂਰਾਨੀ ਕਾਵਿ ਜ਼ਿੰਦਗੀ ਦੀ ਇਕ ਸੁਹਿਰਦ ਅਲੋਚਨਾ ਹੈ ; ਗੁਰੂ ਨਾਨਕ ਦੀ ਕਵਿਤਾ ਜ਼ਿੰਦਗੀ ਦੀ ਰੂਹਾਨੀ ਉਡਾਣ ਹੈ।' ਧਾਮੀ ਅਨੁਸਾਰ, ਗੁਰੂ ਨਾਨਕ ਦੇਵ ਜੀ ਦਾ ਫਲਸਫਾ ਵੀ 'ਏਕਮ ਸੱਤ' ਦੇ ਧੁਰੇ ਦੁਆਲੇ ਹੀ ਘੁੰਮਦਾ ਹੈ।

ਇਹ ਪੁਸਤਕ ਕਿਹੋ ਜਿਹੇ ਪਾਠਕਾਂ ਲਈ ਲਿਖੀ ਗਈ ਹੈ ?

-ਹਰ ਉਸ ਵਿਅਕਤੀ ਲਈ ਜੋ ਗੁਰੂ ਨਾਨਕ ਦੇਵ ਜੀ ਨੂੰ ਇਕ ਧਾਰਮਿਕ ਰਹਿਨੁਮਾ ਦੇ ਨਾਲ ਨਾਲ ਫਿਲਾਸਫਰ ਅਤੇ ਸ਼ਾਇਰ ਦੇ ਤੌਰ ਉਤੇ ਵੀ ਜਾਨਣਾ ਚਾਹੁੰਦਾ ਹੈ।

-ਸਾਡੀ ਦੂਸਰੀ ਪੀੜ੍ਹੀ ਦੇ ਵਿਦਿਆਰਥੀਆਂ ਲਈ ਜੋ ਆਪਣੇ ਵਿਰਸੇ ਅਤੇ ਵਿਸ਼ੇਸ਼ ਕਰਕੇ ਗੁਰੂ ਨਾਨਕ ਦੇਵ ਜੀ ਬਾਰੇ ਗੰਭੀਰ ਪਾਠ ਕਰਨ ਦੇ ਇੱਛਕ ਹਨ।

-ਗੈਰ ਇੰਡੋਕਨੇਡੀਅਨ ਲੋਕਾਂ ਲਈ ਜੋ ਸਿੱਖਾਂ ਦੇ ਅਤੇ ਪੰਜਾਬ ਦੇ ਇਤਿਹਾਸ ਅਤੇ ਸਭਿਆਚਾਰ ਵਿਚ ਦਿਲਚਸਪੀ ਰੱਖਦੇ ਹਨ।

ਵਾਸਤਵ ਵਿਚ ਤਾਂ ਇਹ ਪੁਸਤਕ ਸਾਡੇ ਹਰ ਘਰ, ਲਾਇਬਰੇਰੀ ਅਤੇ ਗੁਰਦਵਾਰੇ ਵਿਚ ਹੋਣੀ ਚਾਹੀਦੀ ਹੈ। ਇਹ ਪੁਸਤਕ ਹਰ ਤਰ੍ਹਾਂ ਦੇ ਅਵਸਰ ਉਤੇ ਇਕ ਤੁਹਫੇ ਵਜੋਂ ਦੇਣ ਵਾਲੀ ਹੈ।

ਪੁਸਤਕ ਦੀ ਦਿੱਖ ਵੀ ਸੁੰਦਰ ਹੈ। ਹਰ ਚੈਪਟਰ ਦੇ ਆਰੰਭ ਵਿਚ ਪੁਸਤਕ ਦੇ ਡਿਜ਼ਾਈਨਰ, ਨਵਤੇਜ ਭਾਰਤੀ ਨੇ ਕਲਾਤਮਿਕ ਹੱਥ ਲਿਖਤ ਰਾਹੀਂ ਅਤਿ ਢੁਕਵੀਆਂ ਸਤਰਾਂ ਦਿੱਤੀਆਂ ਹਨ, ਜੋ ਸਮੁੱਚੇ ਪ੍ਰਭਾਵ ਵਿਚ ਵਾਧਾ ਕਰਦੀਆਂ ਹਨ।

**ਅਜਮੇਰ ਰੋਡੇ**

# ਅਣੂ' ਦਾ ਪੱਛਮੀ ਪੰਜਾਬ ਦੀ ਮਿੰਨੀ ਕਵਿਤਾ ਵਿਸ਼ੇਸ਼ ਅੰਕ

ਪੰਜਾਬੀ ਵਿਚ ਮਿੰਨੀ ਰਚਨਾਵਾਂ ਦਾ ਪੇਸ਼ਕਾਰ 'ਅਣੂ' (ਡਾਕਘਰ-ਲਲਤੋਂ ਕਲਾਂ, ਲੁਧਿਆਣਾ-142022, ਪੰਜਾਬ) ਸੰਪਾਦਕ ਸੁਰਿੰਦਰ ਕੈਲੇ ਦੇ ਸਿਰੜ ਨਾਲ ਪਿਛਲੇ ਉਨ੍ਹੀਆਂ ਵਰ੍ਹਿਆਂ ਤੋਂ ਪੰਜਾਬੀ ਸਾਹਿਤ ਵਿਚ ਆਪਣਾ ਯੋਗਦਾਨ ਪਾ ਰਿਹਾ ਹੈ।

'ਅਣੂ' ਦਾ ਸਤੰਬਰ, 1990 ਅੰਕ ਪੱਛਮੀ ਪੰਜਾਬ ਦੀ ਮਿੰਨੀ ਕਵਿਤਾ ਦਾ ਵਿਸ਼ੇਸ਼ ਅੰਕ ਹੈ। ਅੰਕ ਪ੍ਰਕਾਸ਼ਤ ਕਰਨ ਦਾ ਮੰਤਵ ਕਵਿਤਾ ਪੇਸ਼ ਕਰਨ ਦੇ ਨਾਲ ਨਾਲ ਦੋਹਾਂ ਪੰਜਾਬਾਂ ਦੀ ਸਾਂਝ ਦੀ ਗੱਲ ਕਰਨਾ ਹੈ, ਸੁਰਿੰਦਰ ਕੈਲੇ ਦੇ ਸ਼ਬਦਾਂ ਵਿਚ: "ਸਾਡੀ ਜ਼ਬਾਨ ਇਕ ਹੈ, ਭਾਸ਼ਾ ਇਕ ਹੈ, ਰਹਿਣ ਸਹਿਣ ਇਕ ਹੈ, ਸਭਿਆਚਾਰ ਇਕ ਹੈ ਤੇ ਫੇਰ ਸਰਕਾਰਾਂ ਸਾਡੇ ਵਿਚ ਕਿਉਂ ਦੂਰੀਆਂ ਪਾਈ ਰੱਖਣ ਲਈ ਬਜ਼ਿਦ ਹਨ? ਦੋਨਾਂ ਪੰਜਾਬਾਂ ਦੀ ਅਵਾਜ਼ ਗੂੰਜੇ: ਸਾਂਝਾ ਪੰਜਾਬ, ਜ਼ਿੰਦਾਬਾਦ।" ਤੇ ਮੁਖ ਪੰਨੇ ਦੇ ਦਿੱਤੀ ਰਾਵਲ ਬਾਠ ਦੀ ਕਵਿਤਾ ਸੁਰਿੰਦਰ ਵਲੋਂ ਮਾਰੀ ਅਵਾਜ਼ ਦਾ ਜਵਾਬ ਹੈ:

ਸੱਭ ਤੋਂ ਪਹਿਲਾਂ ਮੈਂ ਕਰਨਾ ਵਾਂ
ਨਿੰਦਿਆ ਯਾਰੋ
ਬਾਲੇ* ਦੇ ਇਸ ਖ਼ਾਬ ਦੀ
ਮੈਂ ਨਹੀਂ ਮੰਨਦਾ
ਮੈਂ ਨਹੀਂ ਮੰਨਦਾ
ਵੰਡ ਆਪਣੇ ਪੰਜਾਬ ਦੀ

*(ਅੱਲਾਮਾ ਇਕਬਾਲ)

ਇਸ ਅੰਕ ਵਿਚ 32 ਕਵੀਆਂ ਦੀਆਂ ਕਵਿਤਾਵਾਂ ਸ਼ਾਮਲ ਹਨ। ਜੇ ਕਿਸੇ ਪਾਠਕ ਦੇ ਮੰਨ ਵਿਚ ਮੇਰੇ ਵਾਂਗ ਹੀ ਕਦੀ ਕਦੀ ਇਹ ਗਿਲਾ ਪੈਦਾ ਹੁੰਦਾ ਹੋਵੇ ਕਿ ਪਾਕਿਸਤਾਨੀ ਕਵਿਤਾ ਵਿਚ ਰੱਬ ਤੇ ਇਸ਼ਕ ਦਾ ਵਿਸ਼ਾ ਅਕਸਰ ਭਾਰੂ ਹੁੰਦਾ ਹੈ ਤਾਂ ਉਹ ਇਹ ਅੰਕ ਜ਼ਰੂਰ ਪੜ੍ਹੇ। ਇਸ ਵਿਚ ਸ਼ਾਮਲ ਕਵਿਤਾਵਾਂ ਵਿਚ ਵਿਸ਼ਿਆਂ ਦੀ ਵੰਨਸੁਵੰਨਤਾ ਖਾਸ ਤੌਰ ਤੇ ਧਿਆਨ ਖਿੱਚਦੀ ਹੈ। ਨਵੇਂ ਵਿਸ਼ੇ ਸਿਰਫ ਸ਼ੋਹੇ ਹੀ ਨਹੀਂ ਗਏ ਉਹਨਾਂ ਵਿਚ ਨਵੀਂ ਚੇਤਨਤਾ ਵੀ ਨਜ਼ਰ ਆਉਂਦੀ ਹੈ। ਵੰਨਗੀ ਵਜੋਂ ਕੁਝ ਕਵਿਤਾਵਾਂ ਪੇਸ਼ ਹਨ:

### ਚਰਖੇ ਦੀ ਮੌਤ

ਗਿਆ ਵੇਲਾ ਬੀਤ ਨੀ ਮਾਏ
ਐਵੇਂ ਨਾ ਦੇ
ਪਿਛਲੀਆਂ ਮੈਨੂੰ ਮੱਤਾਂ
ਕਿਸ ਦੀ ਇੱਥੇ ਪੱਗ ਸੰਧੂਰੀ
ਕਿਸ ਦੇ ਪੈਣ ਭੁਲੇਖੇ ਮੈਨੂੰ
ਕੀਹਨੇ ਉਤਰ ਪਹਾੜੋਂ ਆਉਣਾ
ਅੱਜ ਚਰਖੇ ਦੀ ਘੂਕਰ ਸੁਣ ਕੇ
ਐਵੇਂ ਤੇਰੇ ਆਖੇ ਲੱਗ ਕੇ
ਬੈਠੀ ਰੋਵਾਂ ਵਿਚ ਤ੍ਰਿੰਞਣੀ
ਕਾਹਤੇ ਚਰਖਾ ਕੱਤਾਂ
ਮਾਏ ਨਾ ਦੇ
ਪਿੱਛਲੀਆਂ ਮੈਨੂੰ ਮੱਤਾਂ।
(ਮੁਹੰਮਦ ਅਕਰਮ ਸ਼ਹੀਦ)

### ਬਾਗੀ

ਜਿਹੜੇ ਦੌਰ 'ਚ ਲੋਕਾਂ ਤਾਂਈਂ
ਕੱਖ ਇਨਸਾਫ ਨਾ ਲੱਭੇ
ਜਿਹੜੇ ਦੌਰ 'ਚ ਹੱਕਦਾਰਾਂ ਨੂੰ
ਹੱਕ ਨਾ ਦਿੱਤੇ ਜਾਵਨ
ਲਿਖ ਲੈਣ ਸੱਜਣ ਬੇਲੀ ਰਾਵਲ
ਉਸੇ ਦੌਰ ਦੇ ਅੰਦਰ
ਹਰ ਇਕ ਮਾਂ-ਪਿਓ ਘਰ ਵਿਚ
ਬਾਗੀ ਬਾਲ ਜਮਾਵਨ।
(ਰਾਵਲ ਬਾਠ)

### ਨਜ਼ਮ

ਲਹਿਰਾਂ ਉੱਤੇ ਜਦ ਮੈਂ ਲਿਖਿਆ
ਨਵਾਂ ਅੱਖਰ
ਦੂਜੇ ਵਲੂੰ ਉੱਡ ਕੇ ਆਇਆ
ਭਾਰੀ ਪੱਥਰ।
(ਕਾਇਮ ਨਕਵੀ)

**ਸਾਧੂ**

# ਸਰਗਰਮੀਆਂ

**ਬਰਨਾਬੀ, 9 ਸੰਤਬਰ 1990: ਪੰਜਾਬੀ ਲੇਖ਼ਕ ਮੰਚ ਵੈਨਕੂਵਰ ਵੱਲੋਂ ਕਰਾਂਤੀਕਾਰੀ ਸ਼ਾਇਰ ਅਵਤਾਰ-ਪਾਸ਼ ਦਾ ਚਾਲੀਵਾਂ ਜਨਮ ਦਿਨ ਕਵਿਤਾ ਦਿਵਸ ਵਜੋਂ ਕਿਲਾਰਨੀ ਕਮਿਊਨਟੀ ਸੈਂਟਰ ਵਿਖੇ ਮਨਾਇਆ ਗਿਆ।**

ਇਸ ਪ੍ਰੋਗਰਾਮ ਵਿੱਚ ਸੁਰਜੀਤ ਕਲਸੀ, ਮੰਗਾ ਸਿੰਘ ਬਾਸੀ, ਅਮਰ ਸਿੰਘ ਬੈਨੀਪਾਲ, ਮਦਨ ਮੱਦੀ, ਮੇਜਰ ਸਿੰਘ ਰਾਏ, ਸਰਵਣ ਸਿੰਘ ਚਾਹਲ, ਸਤਵੰਤ ਸਿੰਘ 'ਅਜੀਤ', ਹਰਚੰਦ ਬਾਗੜੀ, ਸ਼ਿੰਦਰ ਬਰਾੜ, ਪ੍ਰੀਤਮ ਪੱਤੜ ਅਤੇ ਗੁਰਚਰਨ ਟੱਲੇਵਾਲੀਆ ਨੇ ਕਵਿਤਾਵਾਂ ਪੜ੍ਹੀਆਂ।

ਮੰਚ ਦੇ ਮੈਂਬਰ ਲੇਖਕਾਂ ਸਾਧੂ ਅਤੇ ਅਜਮੇਰ ਰੋਡੇ ਨੇ ਆਪਣੀਆਂ ਕਵਿਤਾਵਾਂ ਤੋਂ ਪਹਿਲਾਂ ਪਾਸ਼ ਸੰਬਧੀ ਸੰਖੇਪ ਪਰ ਭਾਵ-ਪੂਰਤ ਤਕਰੀਰਾਂ ਕੀਤੀਆਂ। ਹਿੰਦੁਸਤਾਨ ਤੋਂ ਹੁਣੇ ਹੁਣੇ ਪਰਤੇ ਸਾਧੂ (ਸੰਪਾਦਕ ਵਤਨ) ਨੇ 9 ਸਤਬੰਰ ਨੂੰ ਪਾਸ਼ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਵੱਲੋਂ ਦੇਸ਼-ਭਗਤ ਯਾਦਗਾਰ ਹਾਲ ਜਲੰਧਰ ਵਿੱਚ ਹੋਣ ਵਾਲੇ ਪ੍ਰੋਗਰਾਮ ਦੀ ਤਿਆਰੀ ਸੰਬਧੀ ਹੋਈ ਮੀਟਿੰਗ ਵਿੱਚ ਸ਼ਾਮਲ ਹੋਏ।

ਉਨ੍ਹਾਂ ਨੇ ਇਸ ਪ੍ਰੋਗਰਾਮ ਵਿੱਚ ਪੁਸਤਕ ਰਲੀਜ਼, ਪਾਸ਼ ਦੀ ਕਵਿਤਾ ਤੇ ਅਧਾਰਤ ਨਾਟਕ, ਪੇਪਰ ਪਾਠ ਅਤੇ ਹੋਰਨਾਂ ਬੋਲੀਆਂ ਦੇ ਪ੍ਰਸਿਧ ਲੇਖ਼ਕਾਂ ਨੂੰ ਸੱਦਾ ਪੱਤਰ ਭੇਜਣ ਸਬੰਧੀ ਯੋਜਨਾਵਾਂ ਦੀ ਰੂਪ-ਰੇਖਾ ਦੱਸੀ, ਅਤੇ ਆਪਣੀ ਕਵਿਤਾ "ਪਾਸ਼, ਉਹ ਯੁੱਧ ਹੈ, ਜੋ ਹੱਥਾਂ, ਫਸਲਾਂ ਤੇ ਅਰਥਾਂ ਲਈ ਕੀਤਾ ਜਾਵੇਗਾ"।

ਅਜਮੇਰ ਰੋਡੇ ਨੇ ਪਾਸ਼ ਦੀ ਕਵਿਤਾ ਦੇ ਸੱਜਰੇ-ਪਣ ਦਾ ਜ਼ਿਕਰ ਕਰਦਿਆਂ ਕਿਹਾ ਕਿ ਪੰਜਾਬ ਦੀ ਮਿੱਟੀ ਦੇ ਬੋਲ, ਪੰਜਾਬ ਦੀ ਮਿੱਟੀ ਦੇ ਹੋਕੇ, ਪੰਜਾਬ ਦੀ ਮਿੱਟੀ ਦੇ ਦੁੱਖ, ਪੰਜਾਬ ਦੀ ਮਿੱਟੀ ਦੀ ਅਸਲੀ ਛੋਹ, ਪੰਜਾਬ ਦੀ ਮਿੱਟੀ ਦੀ ਖੁਸ਼ਬੋ ਪਹਿਲੀ ਵਾਰ ਪੰਜਾਬੀ ਇਤਹਾਸ ਵਿੱਚ ਆਈ ਹੈ।

ਪਾਸ਼ ਦਾ ਜਨਮ-ਦਿਨ ਅਸੀਂ ਅੱਜ ਥਾਂ ਥਾਂ ਤੇ ਮਨਾ ਰਹੇ ਹਾਂ। ਸ਼ਾਇਦ ਏਦੂੰ ਵੱਡਾ ਪੁਰਸਕਾਰ ਪਾਸ਼ ਨੂੰ ਕੋਈ ਵੀ ਸਾਹਿਤਕ ਅਕਾਡਮੀ, ਕੋਈ ਵੀ ਸਰਕਾਰ, ਕੋਈ ਵੀ ਅਦਾਰਾ ਨਾ ਦੇ ਸਕਦਾ।

ਉਨ੍ਹਾਂ ਨੇ ਦੱਖਣੀ ਅਫਰੀਕਾ ਦੇ ਪਾਸ਼ ਵਰਗੇ ਹੀ ਇਕ ਇਨਕਲਾਬੀ ਸ਼ਾਇਰ ਬੈਂਜਮਿੰਨ ਮਲੋਇਸ ਦੀ ਮਾਂ ਨੂੰ ਸਮਰਪਤ ਆਪਣੀ ਇਕ ਰਚਨਾ ਪੜ੍ਹੀ:

ਸੱਚ ਨਾਂ ਧਰਤੀ ਵਿੱਚੋਂ ਉਗਦਾ,  
ਸੱਚ ਨਾਂ ਅੰਬਰੋਂ ਪ੍ਰਗਟ ਹੁੰਦਾ,  
ਸੱਚ ਨੂੰ ਮਾਵਾਂ ਜਨਮ ਦੇਂਦੀਆਂ।

ਸਟੇਜ ਸਕੱਤਰ, ਗੁਰਚਰਨ ਟੱਲੇਵਾਲੀਆ ਨੇ ਵੱਖ-ਵੱਖ ਸਮਿਆਂ ਉਤੇ ਪਾਸ਼ ਦੀ ਬਹੁ-ਪੱਖੀ ਸਾਹਿਤਕ ਅਤੇ ਸਭਿਆਚਾਰਕ ਦੇਣ ਦਾ ਜ਼ਿਕਰ ਕਰਦਿਆਂ ਕਿਹਾ ਕਿ ਸਾਡਾ ਇਹ ਮਹਿਬੂਬ ਸ਼ਾਇਰ ਹੁਣ ਜ਼ਬਰ ਅਤੇ ਫ੍ਰਿਕਾਪਰਸਤੀ ਵਿਰੁੱਧ ਇਨਕਲਾਬੀ, ਜਮਹੂਰੀ ਅਤੇ ਸੰਘਰਸ਼-ਸ਼ੀਲ ਸ਼ਕਤੀਆਂ ਦਾ ਇੱਕ ਬਹੁ-ਪੱਖੀ ਚਿੰਨ ਬਨ ਗਿਆ ਸੀ।

ਟਰੱਸਟ ਦੀ ਪਹਿਲੀ ਪ੍ਰਕਾਸ਼ਨਾਂ 'ਖ਼ਿਲਰੇ ਹੋਏ ਵਰਕੇ' ਵਿਚੋਂ ਉਸ ਨੇ ਪਾਸ਼ ਦੀ ਕਵਿਤਾ 'ਸੁਫਨੇ' ਪੜ੍ਹੀ ਅਤੇ ਦੱਸਿਆ ਕਿ ਟਰੱਸਟ ਦੀ ਦੂਸਰੀ ਪ੍ਰਕਾਸ਼ਨਾਂ 'ਵਰਤਮਾਨ ਦੇ ਰੂਬਰੂ' ਵਿਚ ਕੈਨੇਡਾ ਵਿਚੋਂ ਸੁਰਿੰਦਰ 'ਧੰਜਲ', ਅਜਮੇਰ ਰੋਡੇ, ਸਾਧੂ, ਸੁਰਜੀਤ 'ਕਲਸੀ' ਅਤੇ ਅਮਰੀਕਾ ਵਿਚੋਂ ਸੁਖਵਿੰਦਰ 'ਕੰਬੋਜ਼' ਦੀਆਂ ਰਚਨਾਵਾਂ ਅਤੇ ਅਨੁਵਾਦ ਸ਼ਾਮਲ ਹਨ।

ਉਤਰੀ ਅਮਰੀਕਾ ਦਾ ਦੌਰਾ ਕਰ ਰਹੇ ਅਤੇ ਇਸ ਪ੍ਰੋਗਰਾਮ ਵਿਚ ਭਾਗ ਲੈ ਰਹੇ 'ਫੋਟੋ ਕਲਾਕਾਰ' ਜਨਮੇਜ਼ਾ ਸਿੰਘ 'ਜੌਹਲ' ਦੀਆਂ ਪੰਜਾਬੀ ਸਭਿਆਚਾਰ ਦੇ ਭੂਤਕਾਲ ਅਤੇ ਵਰਤਮਾਨ ਨੂੰ ਫੋਟੋਆਂ ਰਾਹੀਂ ਸਾਂਭਣ ਦੀਆਂ ਸਵਾਰਥਹੀਣ ਸਰਗਰਮੀਆਂ ਦਾ ਵਿਸ਼ੇਸ਼ ਜ਼ਿਕਰ ਕੀਤਾ ਗਿਆ। ਪਾਸ਼ ਤੋਂ ਬਿਨਾਂ ਫਿਰਕੂ-ਜਨੂੰਨ ਦੀ ਭੇਂਟ ਚੜ੍ਹਣ ਵਾਲੇ ਹੋਰਨਾਂ ਲੇਖਕਾਂ ਨੂੰ ਯਾਦ ਕੀਤਾ ਗਿਆ। ਪ੍ਰੋਗਰਾਮ ਵਿਚ ਪੜ੍ਹੀਆਂ ਗਈਆਂ ਬਹੁਤੀਆਂ ਕਵਿਤਾਵਾਂ ਮੌਲਿਕ ਸਨ ਤੇ ਅਗਾਂਹਵਧੂ ਸਨ।

ਤਸਵੀਰਾਂ, ਵੀਡੀਓ ਅਤੇ ਚਾਹ-ਪਾਣੀ ਬਨਾਣ ਲਈ- ਬਿੰਦਰ, ਹਰਮਿੰਦਰ, ਅਜਮੇਰ ਰੋਡੇ, ਇੰਦਰੇਸ਼ ਅਤੇ ਗੁਰਮੇਲ ਦਿਉਲ ਧੰਨਵਾਦ ਦੇ ਪਾਤਰ ਹਨ।

ਮੰਚ ਨੇ ਇਸ ਕਵੀ-ਦਰਬਾਰ ਰਾਹੀਂ ਪੰਜਾਬੀ ਸਾਹਿਤ ਦੀਆਂ ਨਿੱਗਰ ਅਤੇ ਅਗਾਂਹਵਧੂ, ਉਸਾਰੂ ਕਦਰਾਂ-ਕੀਮਤਾਂ ਵੱਲ ਅਪਣਾ ਬਣਦਾ ਫਰਜ਼ ਅਦਾ ਕੀਤਾ ਹੈ। ਮੰਚ ਦਾ ਫੈਸਲਾ ਹੈ ਕਿ ਪਿਛਲੇ ਵਰ੍ਹੇ ਸ਼ੁਰੂ ਕੀਤੀ ਗਈ ਇਸ ਸਿਹਤ-ਮੰਦ ਰਵਾਇਤ ਨੂੰ ਭਵਿੱਖ ਵਿੱਚ ਹੋਰ ਵੀ ਵਧੇਰੇ ਜ਼ਿੰਮੇਵਾਰੀ ਨਾਲ ਜਾਰੀ ਰੱਖਿਆ ਜਾਵੇਗਾ।

**ਗੁਰਚਰਨ ਟੱਲੇਵਾਲੀਆ**  
**ਕੋਆਰਡੀਨੇਟਰ, ਪੰਜਾਬੀ ਲੇਖ਼ਕ ਮੰਚ ਵੈਨਕੂਵਰ**

---

**ਸਾਊਥਾਲ, ਐਤਵਾਰ 23 ਸਤੰਬਰ:** ਪ੍ਰਗਤੀਸ਼ੀਲ ਲਿਖਾਰੀ ਸਭਾ ਸਾਊਥਾਲ ਦੇ ਮੈਂਬਰਾਂ ਨੇ ਜਰਮਨੀ ਤੋਂ ਆਏ ਪੰਜਾਬੀ ਲੇਖਕ ਕਿਹਰ ਸ਼ਰੀਫ ਤੇ ਅਣਖੀ ਇਬਰਾਹਮ ਪੁਰੀ ਦੇ ਮਾਣ ਵਿਚ ਇਕ ਮਿਲਣੀ ਦਾ ਅਯੋਜਨ ਕੀਤਾ। ਸਭਾ ਦੇ ਕੋਆਰਡੀਨੇਟਰ ਕੇ ਸੀ ਮੋਹਨ ਦੇ ਨਿਵਾਸ ਸਥਾਨ ਤੇ ਹੋਈ ਇਸ ਮਿਲਣੀ ਵਿਚ ਕਿਹਰ ਸ਼ਰੀਫ ਤੇ ਅਣਖੀ ਹੋਰਾਂ ਜਰਮਨੀ ਵਿਚ ਅਵਾਸੀਆਂ ਦੀ ਜ਼ਿੰਦਗੀ ਬਾਰੇ ਚਾਨਣਾ ਪਾਇਆ। ਉਨ੍ਹਾਂ ਬਾਕੀ ਘੱਟ ਗਿਣਤੀਆਂ ਨੂੰ ਪੇਸ਼ ਆਉਂਦੀਆਂ ਔਕੜਾਂ ਬਾਰੇ ਵੀ ਦੱਸਿਆ। ਦੋਵਾਂ ਜਰਮਨੀਆਂ ਦੇ ਏਕੇ ਤੋਂ ਬਾਅਦ ਦੇ ਹਾਲਤਾਂ ਤੇ ਇਸ ਜੋੜ ਨਾਲ ਸਬੰਧਤ ਪਹਿਲੂਆਂ ਬਾਰੇ ਵੀ ਵਿਚਾਰ ਵਟਾਂਦਰਾ ਹੋਇਆ।

ਗੱਲਬਾਤ ਤੇ ਰਚਨਾਵਾਂ ਬਾਅਦ ਮਜ਼ਹਰ ਤਿਰਮਜੀ ਤੇ ਅਵਤਾਰ ਉਪਲ ਨੇ ਸ਼ਾਹ ਹੁਸੈਨ ਦੀਆਂ ਕਾਫੀਆਂ ਨੂੰ ਕਲਾਸੀਕਲ ਢੰਗ ਨਾਲ ਗਾਇਆ। ਗਾਵਣ ਦੇ ਦੌਰ ਵਿਚ ਅਣਖੀ, ਕੇ ਸੀ ਮੋਹਨ ਤੇ ਅਮਰਜੀਤ ਚੰਦਨ ਵੀ ਪਿਛੇ ਨਾ ਰਹੇ। ਸ਼ੇਰ ਜੰਗ ਜਾਂਗਲੀ ਦੇ ਲਤੀਫਿਆਂ ਨਾਲ ਗਾਉਣ ਵਾਲਿਆਂ ਨੂੰ ਦਮ ਮਿਲਦਾ ਰਿਹਾ। ਜੋਗਿੰਦਰ ਸ਼ਮਸ਼ੇਰ ਨੇ ਆਪਣੀ ਕੈਨੇਡਾ ਫੇਰੀ ਤੇ ਉਥੇ ਹੋਈ ਕਾਨਫਰੰਸ ਬਾਰੇ ਰੀਪੋਰਟਿੰਗ ਕੀਤੀ। ਸੁਖਦੇਵ ਔਜਲਾ ਤੇ ਹਰਦੀਪ ਦੂਹੜਾ ਵੀ ਇਸ ਮਿਲਣੀ ਵਿਚ ਸ਼ਾਮਲ ਹੋਏ।

**(ਕੇ ਸੀ ਮੋਹਨ, ਸਾਊਥਾਲ)**

---

## ਪਲਸ ਮੰਚ ਦੇ ਨਵੇਂ ਅਹੁਦੇਦਾਰ

ਗੁਰਸ਼ਰਨ ਸਿੰਘ (ਪ੍ਰਧਾਨ), ਸੁਰਜੀਤ ਬਰਾੜ (ਉਪ-ਪ੍ਰਧਾਨ), ਕਸਤੂਰੀ ਲਾਲ (ਸੈਕਟਰੀ), ਮਾਸਟਰ ਰਾਮ ਕੁਮਾਰ (ਸਹਾਇਕ ਸਕੱਤਰ), ਤਰਲੋਚਨ (ਖਜਾਨਚੀ)। ਇਸ ਤੋਂ ਬਿਨ੍ਹਾਂ ਹੋਰ ਮੈਂਬਰ ਸਰਵ ਸ੍ਰੀ ਨਰਿੰਦਰ ਸ਼ਰਮਾ, ਸੁਖਦੇਵ ਪ੍ਰੀਤ, ਹੀਰਾ ਸਿੰਘ ਰੰਧਾਵਾ, ਸੁਮਨ, ਮਹਿੰਦਰ ਰਾਹੀ, ਵਿਜੇ ਸਚਦੇਵਾ, ਸਵਰਣ, ਹਰਜੀਤ ਸਿੰਘ, ਹੰਸਾ ਸਿੰਘ, ਕੰਵਲਜੀਤ ਖੰਨਾ- ਅਤੇ ਸਰਦਲ ਦੇ ਸੰਪਾਦਕ- ਸੁਮਨ, ਸੁਰਜੀਤ ਬਰਾੜ, ਨਰਿੰਦਰ ਸ਼ਰਮਾ, ਮਹਿੰਦਰ ਰਾਹੀ, ਅਤੇ ਤਰਲੋਚਣ ਹੀ ਰਹਿਣਗੇ।

# ...ਤੇ ਤੁਸੀਂ ਲਿਖਿਆ

ਹੁਣ ਇਹ ਆਲਮ ਹੋ ਗਿਆ ਹੈ ਕਿ 'ਵਤਨ' ਦੀ ਉਡੀਕ ਰਹਿੰਦੀ ਹੈ ਕਿ ਪਤਾ ਨਹੀਂ ਕਿਹੜੀ ਕਿਹੜੀ ਵਧੀਆ ਚੀਜ਼ ਐਤਕਾਂ ਛਪੀ ਹੋਣੀ ਹੈ। ਆਰਟੀਕਲਾਂ ਆਦਿ ਦੀ ਤੁਹਾਡੀ ਚੋਣ ਵਧੀਆ ਹੈ। ਬਹੁਤਾ ਭਾਰੀ ਮਸਾਲਾ ਵੀ ਠੀਕ ਨਹੀਂ ਹੁੰਦਾ। ਗੈੱਟ ਅੱਪ ਦੇ ਪੱਖੋਂ ਤੁਹਾਡੀ ਮਿਹਨਤ ਦੇ ਦਰਸ਼ਨ ਹੁੰਦੇ ਹਨ। ਹਰਭਜਨ ਹਾਂਸ ਦੀ ਕਹਾਣੀ 'ਦੁੱਲਾ' ਬੜੀ ਯਥਾਰਥਵਾਦੀ ਛੋਟੀ ਕਹਾਣੀ ਹੈ। ਸੁਰਿੰਦਰ ਧੰਜਲ ਦੀ ਨਜ਼ਮ - ਕੀ ਤੂੰ - ਚੰਗੀ ਲੱਗੀ। ਘਟਨਾਵਾਂ ਬਾਰੇ ਤੁਹਾਡਾ ਸਮੂਹਕ ਨਜ਼ਰੀਆ ਨਿੱਗਰ ਤੇ ਸੰਤੁਲਿਤ ਹੈ। ਢੇਰ ਸਾਰੀਆਂ ਸ਼ੁਭ ਇਛਾਵਾਂ।

ਕੇ. ਸੀ. ਮੋਹਨ, ਸਾਊਥਹਾਲ, ਇੰਗਲੈਂਡ

ਜਦ ਵੀ 'ਵਤਨ' ਦਾ ਨਵਾਂ ਅੰਕ ਮਿਲਦਾ ਹੈ ਤਾਂ ਲਿਖਣ ਨੂੰ ਦਿਲ ਕਰਦਾ ਹੈ - ਫੇਰ ਜ਼ਿੰਦਗੀ ਦੇ ਰੁਝੇਵੇਂ ਆਣ ਘੇਰਦੇ ਹਨ - ਖ਼ੈਰ ਅੱਜ ਲਿਖ ਰਿਹਾ ਹਾਂ।

'ਵਤਨ' ਵਿਚ ਛਪੀਆਂ ਰਚਨਾਵਾਂ ਦਾ ਪੱਧਰ ਉੱਚਾ ਉੱਠ ਰਿਹਾ ਹੈ, ਇਸਦੀ ਖ਼ੁਸ਼ੀ ਹੈ - ਹਰ ਅੰਕ ਵਿਚ ਕੋਈ ਨਾ ਕੋਈ ਕਹਾਣੀ ਜ਼ਰੂਰ ਹੁੰਦੀ ਹੈ ਜੋ ਕਿ ਪਰਚੇ ਦੀ ਜਾਨ ਹੈ - ਪੰਜਾਬੀ ਕਿਹੜੇ ਦੌਰ ਵਿਚੋਂ ਗੁਜ਼ਰ ਰਹੀ ਹੈ ਇਹ ਸਮਝਣ ਦੀ ਕੋਸ਼ਿਸ਼ ਕਰ ਰਿਹਾ ਹਾਂ।

ਪਰਚੇ ਦੀ ਸਫਲਤਾ ਵਿਚ ਕੋਈ ਸ਼ੱਕ ਨਹੀਂ ਹੈ ਪਰ ਇਕ ਦੋ ਤਰੁੱਟੀਆਂ ਕੁਝ ਰੜਕਦੀਆਂ ਹਨ - ਪੰਜਾਬੀ ਲੇਖਕ, ਸੰਪਾਦਕ ਤੇ ਛਾਪਕ ਸ਼ਬਦ ਜੋੜ ਤੇ ਲਗਾਂ-ਮਾਤਰਾਂ ਆਦਿ ਦੇ ਸਹੀ ਪ੍ਰਯੋਗ ਵਲ ਘੱਟ ਹੀ ਧਿਆਨ ਦੇਂਦੇ ਹਨ - 'ਵਤਨ' ਦੀ ਛਪਾਈ ਭਾਵੇਂ ਆਮ ਪਰਚਿਆਂ ਨਾਲੋਂ ਵਧੀਆ ਹੈ ਪਰ ਇਸ ਪੱਖੋਂ ਹੋਰ ਵੀ ਸੁਧਾਰ ਕੀਤਾ ਜਾ ਸਕਦਾ ਹੈ।

ਪ੍ਰੇਮ ਕੁਮਾਰ (ਅਮਰੀਕਾ)

ਐਤਕੀ ਦੇ 'ਵਤਨ' ਵਿਚ ਸੰਪਾਦਕੀ 'ਚ ਉਠਾਏ ਨੁਕਤੇ ਅਹਿਮ ਹਨ। ਖੇਤ ਮਜ਼ਦੂਰਾਂ ਦੀ ਲੁੱਟ ਨਾਲ ਐਨ ਢੁੱਕਦੀ ਸਾਡੇ ਕਪੜਿਆਂ ਅਤੇ ਵੇਅਰਹਾਊਸਾਂ ਅਤੇ ਸਟੋਰਾਂ ਵਿਚ ਕੰਮ ਕਰਦੇ ਦੇਸੀ ਕਾਮਿਆਂ ਅਤੇ ਖਾਸ ਕਰਕੇ ਦੇਸੀ ਔਰਤਾਂ ਦੀ ਲੁੱਟ ਇਥੇ ਬੜੀ ਦਿਲ-ਹਲਾਊ ਹੈ। ਦੇਸੀ ਨਵਦੌਲਤੀਏ ਸਿਰਫ ਨਫਰਤ ਦੇ ਪਾਤਰ ਹਨ ਜੋ ਕਈਆਂ ਕੇਸਾਂ ਵਿਚ ਇਕ ਆਈਟਮ ਸੀਊਣ ਦੀਆਂ ਸਿਰਫ ਦਸ ਪੈਨੀਆਂ ਦਿੰਦੇ ਹਨ। ਇਹਨਾਂ ਦੀਆਂ ਵੱਡੀਆਂ ਕੋਠੀਆਂ, ਮਰਸਡੀਜ਼ ਅਤੇ ਰੋਲਜ਼ ਰਾਇਸ ਕਾਰਾਂ ਤੇ ਹਰਦੂ ਲਾਹਨਤ ਹੈ।

ਇਹ ਗੱਲ ਵੀ ਸੱਚ ਹੈ ਕਿ ਸਾਡਾ ਹੁਣ ਘਰ ਇਥੇ ਹੈ। ਸਾਡੇ ਤੇ ਹਿੰਦੁਸਤਾਨ ਦੀ ਸਿਆਸਤ ਦਾ ਅਸਰ ਹੋਣਾਂ ਤਾਂ ਕੁਦਰਤੀ ਹੈ ਪਰ ਇਹ ਨਹੀਂ ਕਿ ਕਈ ਖੱਬੇ-ਪੱਖੀ ਸੰਸਥਾਵਾਂ ਵਾਂਗ ਸਾਡੀ ਦਿੰਬਰੀ ਵੀ ਹਿੰਦੁਸਤਾਨੀ ਲੀਡਰ ਹੀ ਹਿਲਾਉਣ ਅਤੇ ਸਾਨੂੰ ਧਨ ਦੀਆਂ ਤਜੋਰੀਆਂ ਵਾਂਗ ਵਰਤਣ। ਸਾਡੇ ਇਥੇ ਇੰਨੇ ਜ਼ਿਆਦਾ ਮਸਲੇ ਹਨ, ਜਿਹਨਾਂ ਵੱਲ ਸਮਾਂ ਅਤੇ ਪੈਸਾ ਲਾਉਣ ਦੀ ਲੋੜ ਹੈ। ਇਹ ਗੱਲ ਕਈ ਖੱਬੇ ਪੱਖੀ ਜਨੂੰਨੀਆਂ ਦੇ ਸਿਰਾਂ 'ਚ ਵੀ ਨਹੀਂ ਜਾਂਦੀ। ਇਸ ਗੱਲ ਦਾ ਲੇਖਾ ਜੋਖਾ ਕਰਨ ਦੀ ਲੋੜ ਹੈ ਕਿ ਖੱਬੇ ਪੱਖੀਆਂ ਵੀ ਅੱਜ ਤੱਕ ਲੋਕਾਂ ਲਈ ਕੀ ਕੀ ਪ੍ਰਾਪਤੀਆਂ ਕੀਤੀਆਂ ਹਨ ਅਤੇ ਅਗਾਂਹ ਕੀ ਕਰਨਾ ਹੈ। ਗੱਲ ਤਬਦੀਲੀਆਂ ਲਿਆਉਣ ਦੀ ਹੈ ਨਾ ਕਿ ਸਿਰਫ ਝੰਡੇ ਚੁੱਕ ਕੇ ਬਸ ਰੌਲਾ ਪਾ ਕੇ ਘਰ ਬਹਿ ਜਾਣ ਦੀ ਹੈ। ਅਸੀਂ ਅਗਰ ਸਰਕਾਰ ਨੂੰ ਟੈਕਸ ਦਿੰਦੇ ਹਾਂ ਤਾਂ ਸਹੂਲਤਾਂ ਲਈ ਗਰਾਂਟਾਂ ਲੈਣ ਦਾ ਵੀ ਸਾਡਾ ਹੱਕ ਹੈ ਅਤੇ ਕਈ ਤਰ੍ਹਾਂ ਦੇ ਪ੍ਰੋਜੈਕਟ ਚਲਾਉਣ ਦਾ ਵੀ ਤਾਂ ਕਿ ਆਪਣੇ ਲੋਕਾਂ ਦਾ ਹੋਰ ਫਾਇਦਾ ਕੀਤਾ ਜਾ ਸਕੇ।

ਸੰਸਥਾਨਕ ਨਸਲਵਾਦ ਦੀਆਂ ਜੜ੍ਹਾਂ ਇਥੇ ਬਹੁਤ ਡੂੰਘੀਆਂ ਹਨ ਅਤੇ ਕਈ ਦੇਸੀ ਲੋਕ ਵੀ ਇਹਦੀ ਜੜ੍ਹ ਦੇ ਸ਼ਿਕਾਰ ਹਨ ਅਤੇ ਉਹ ਗੋਰੇ ਬਣਨ ਦੀਆਂ ਕਈ ਫ਼ਜ਼ੂਲ ਕਿਸਮ ਦੀਆਂ ਮੂਰਖਤਾਵਾਂ ਦੀ ਹੱਦ ਤੱਕ ਕੋਸ਼ਿਸ਼ਾਂ ਕਰਦੇ ਹਨ।

ਦੇਸੀ ਡਾਕਟਰਾਂ ਨਾਲ ਇਥੇ ਵੀ ਇਹੋ ਜਿਹਾ ਹੀ ਡਰਾਮਾ ਹੁੰਦਾ ਹੈ। ਪਰ ਦੂਜੇ ਪਾਸੇ ਇਥੇ ਇਹ ਵੀ ਹੁੰਦਾ ਹੈ ਕਿ ਕਈ ਦੇਸੀ ਡਾਕਟਰਾਂ ਦਾ ਵਰਤਾਵ ਦੇਸੀ ਨਵਦੌਲਤੀਆਂ ਵਾਂਗ ਬੜਾ ਔਖਰਾ ਹੈ ਅਤੇ ਕਈ ਕੇਸਾਂ ਵਿਚ ਮੁਫਤੋ ਮੁਫਤੀ ਲੁਟਾਈ ਵੀ ਕਰਦੇ ਹਨ। ਆਪਣੇ ਆਪ ਨੂੰ ਆਮ ਲੋਕਾਂ ਨਾਲੋਂ ਕਈ ਗੁਣਾਂ ਵਧੀਆ ਕਹਾਉਂਦੇ ਹਨ ਅਤੇ ਦੇਸੀ ਲੋਕਾਂ ਦੀਆਂ ਗੋਰਿਆਂ ਕੋਲ ਬਦਖੋਹੀਆਂ ਕਰਦੇ ਹਨ।

ਹਰਭਜਨ ਹਾਂਸ ਦਾ 'ਦੁੱਲਾ' ਕਿਸਮ ਦੇ ਲੋਕ ਇਥੇ ਵੀ ਘੱਟ ਨਹੀਂ - ਹਾਂ ਬੜੀ ਵਧੀਆ ਕਿਰਤ ਲੱਗੀ। ਕ੍ਰਿਸ਼ਨ ਚੰਦਰ ਦਾ 'ਭੰਡੇ ਤੇ ਸਹਿਤਕਾਰ', ਸੁਖਪਾਲ ਦਾ 'ਸਲਾਮ-ਐਤਵਾਰ', ਡਾਕਟਰ ਰਾਜਪਾਲ ਸਿੰਘ ਦਾ ਮਾਨਸਿਕ ਸਿਹਤ ਬਾਰੇ ਕਾਲਮ ਅਤੇ ਪੁਸਤਕ ਪਰਿਚੇ ਵਧੀਆ ਸੀ। ਰਾਹੁਲ ਸੰਕਰਤਿਆਨ ਦੀਆਂ ਵੱਧ ਤੋਂ ਵੱਧ ਕਿਤਾਬਾਂ ਮੰਗਵਾਉਣ ਦਾ ਮਨ ਬਣਾ ਲਿਆ ਹੈ ਤਾਂ ਕਿ ਪੜ੍ਹ ਸਕਾਂ। ਫਿਲਮਾਂ ਅਤੇ ਵੀਡੀਓ ਦਾ ਚੱਕਰ ਵੀ ਚੰਗਾ ਹੈ।

ਲੇਖ 'ਬੇਵਤਨੀ' - ਅਮਰਜੀਤ ਚੰਦਨ ਬੜਾ ਪ੍ਰਭਾਵਸ਼ਾਲੀ ਹੈ ਕਿ ਉਹਦੇ ਪਿਤਾ ਜੀ ਵੀ ਚੰਗੇ ਲਿਖਾਰੀ ਸਨ। ਸਾਧੂ ਦਾ 'ਬਾਰਾਂ ਵੱਜਣ ਤੋਂ ਪਹਿਲਾਂ' - ਮੈਨੂੰ ਇਕ ਗਿੱਲਾ ਪੀਹਣ ਲੱਗਾ। ਨੁਕਤੇ ਤਾਂ ਠੀਕ ਹਨ ਪਰ ਇੰਨੀ ਜ਼ਿਆਦੀ ਧੂਅ ਘੜੀਸ ਦੀ ਮੈਂ ਲੋੜ ਨਹੀਂ ਸੀ ਸਮਝਦਾ। ਖੈਰ, ਪਰਚਾ ਵੈਸੇ ਚੜ੍ਹਦੀਆਂ ਕਲਾਂ ਵਿਚ ਹੈ।

ਹਰੀਸ਼ ਮਲਹੋਤਰਾ, ਬਰਮਿੰਘਮ, ਇੰਗਲੈਂਡ

'ਵਤਨ' ਮਿਲ ਗਿਆ। ਦਿੱਖ ਪੱਖੋਂ ਪਰਚਾ ਕਾਫੀ ਆਕਰਸ਼ਕ ਹੈ। ਰਚਨਾਵਾਂ ਦਾ ਮਿਆਰ ਵੀ ਸ਼ਲਾਘਾਯੋਗ ਹੈ। ਪਰਚੇ ਦੀ ਚੜ੍ਹਦੀ ਕਲਾ ਲਈ ਕਾਮਨਾ ਕਰਦਾ ਹਾਂ।

ਹਰਜਿੰਦਰ ਕੰਗ, ਕੇਰੂਦਰਜ਼, ਕੈਲੇਫੋਰਨੀਆਂ

ਆਪਣੇ ਵਤਨ ਤੋਂ ਏਡੀ ਦੂਰ ਘਰ ਵਿਚ ਬੈਠ ਕੇ 'ਵਤਨ' ਪੜ੍ਹਦਿਆਂ ਇੰਜ ਮਹਿਸੂਸ ਹੁੰਦਾ ਹੈ ਕਿ ਅਸੀਂ ਆਪਣੇ ਹੀ ਦੇਸ਼ ਦੀ ਮਿੱਟੀ ਤੇ ਬੈਠੇ ਹਾਂ। ਮੈਂ ਜੁਲਾਈ ਵਿਚ ਹੀ ਇਥੇ ਆਇਆਂ ਹਾਂ ਅਤੇ ਇਥੇ 'ਵਤਨ' ਪੜ੍ਹ ਕੇ ਅਤਿਅੰਤ ਖੁਸ਼ੀ ਹੋਈ। ਇਹ ਇਕ ਉਚ ਕੋਟੀ ਦਾ ਸਾਹਿਤਕ ਤੇ ਸਭਿਆਚਾਰਕ ਰਸਾਲਾ ਹੈ, ਮੈਂ ਇਸਦੀ ਉੱਨਤੀ ਲਈ ਦੁਆ ਕਰਦਾ ਹਾਂ।

ਸੰਗਤਾਰ, ਵੈਨਕੂਵਰ

ਅਮਰਜੀਤ ਚੰਦਨ ਦੇ ਪਿਤਾ ਦਾ ਬਿਰਤਾਂਤ ਪੜ੍ਹ ਕੇ ਮਨ ਸਰਸ਼ਾਰ ਹੈ। ਇਕ ਦਮ ਵਧੀਆ ਜਾਣਕਾਰੀ ਉਹ ਵੀ ਸਫ਼ਰੀ ਦੇ ਆਪਣੇ ਮੂੰਹੋਂ। ਪਰ ਅਮਰਜੀਤ ਦੀ ਭੂਮਿਕਾ ਦਾ ਵਾਧਾ ਬੁਰਾ ਲੱਗਦਾ ਹੈ। ਇਹ ਦਖਲ ਘੱਟ ਕਰੇ। ਪਹਿਲੇ ਪੈਰੇ ਵਧੀਆ ਹਨ। ਪਰ ਇਹ ਕੀ ਅਸੀਂ ਪੰਜਾਬੀ ਬੰਧੇਜ ਮਾਰ ਕੇ ਰੱਖਦੇ ਹਾਂ ਤੇ ਮਰਨ ਮਾਰਨ ਦਾ ਦੌਰਾ ਪੈਂਦਾ ਹੈ। ਇਹ ਸੰਨ 84 ਨੂੰ ਬਾਹਰ ਹੀ ਰੱਖੇ। ਇੰਜ ਗੱਲ ਬਹੁਤ ਹਲਕੀ ਹੋ ਜਾਂਦੀ ਹੈ। ਇਹ ਓਰਲ ਹਿਸਟਰੀ ਦਾ ਡਾਕੂਮੈਂਟ ਹੈ। ਸਾਂਭ ਕੇ ਰੱਖਣ ਵਾਲਾ। ਇਹ ਪ੍ਰਦੇਸੀ ਗਾਥਾ ਦਾ ਖਤਮ ਹੁੰਦਾ ਜਾ ਰਿਹਾ ਸੋਮਾ ਹੈ। ਕੀ ਕਰੀਏ ਕੋਈ ਸੰਸਥਾਗਤ ਜ਼ਰੂਰਤ ਹੈ, ਉਨ੍ਹਾਂ ਪੁਰਾਣੇ ਬੰਦਿਆਂ ਨੂੰ ਮਿਲ ਕੇ ਗੱਲਾਂ ਰੀਕਾਰਡ ਕਰਨ ਦੀ। ਮੈਨੂੰ ਇਹ ਵੀ ਪਤਾ ਲੱਗ ਗਿਆ ਕਿ ਅਮਰਜੀਤ ਚੰਦਨ ਦਾ ਪਿਤਾ ਆਪਣੇ ਪੁੱਤ ਨਾਲੋਂ ਵਧੀਆ ਲੇਖਕ ਸੀ।

ਦਰਸ਼ਨ ਸਿੰਘ ਤਾਤਲਾ, ਬਰਮਿੰਘਮ, ਇੰਗਲੈਂਡ

ਅਮਰਜੀਤ ਚੰਦਨ ਦੇ ਬਾਪ ਦੀ ਡਾਇਰੀ ਬਹੁਤ ਹੀ ਦਿਲਚਸਪ ਤੇ ਕੀਮਤੀ ਲਿਖਤ ਹੈ। ਪੜ੍ਹਕੇ ਬਹੁਤ ਖ਼ੁਸ਼ ਹੋਈ ਹਾਂ। ਕੀ ਅਮਰਜੀਤ ਰੀਕਰੀਏਟ

ਕਰ ਕੇ ਦੇ ਰਿਹੈ? ਇਹਦੀ ਜਾਣਕਾਰੀ ਚੰਗੀ ਲੱਗੀ। ਪੜ੍ਹਦਿਆਂ ਕਈ ਥਾਈਂ ਆਪਮੁਹਾਰੇ ਹਾਸਾ ਆ ਜਾਂਦਾ ਹੈ। ਅਮਰਜੀਤ ਦੇ ਨਕਸ਼ ਆਪਣੇ ਬਾਪ ਨਾਲ ਮਿਲਦੇ ਹਨ। ਮੈਨੂੰ ਫ਼ੋਟੋ ਦੇਖ ਕੇ ਇਹੋ ਲੱਗਾ।

ਸ਼ਸ਼ੀ ਸਮੁੰਦਰਾ, ਰ੍ਹੋਨਰਟ ਪਾਰਕ, ਕੈਲੇਫ਼ੋਰਨੀਆ

‘ਵਤਨ’ ਦਾ ਗਰਮੀਆਂ ਦਾ ਅੰਕ ਮਿਲਿਆ। ਕਾਮਾਗਾਟਾ ਮਾਰੂ ਦੇ ਸ਼ਹੀਦਾਂ ਬਾਰੇ ਤੁਹਾਡੀਆਂ ਕੋਸ਼ਿਸ਼ਾਂ ਕਿਸੇ ਕੁਲਵਕਤੀ ਸੰਸਥਾ ਨਾਲੋਂ ਵੀ ਵਧੇਰੇ ਕਾਰਗੁਜ਼ਾਰ ਹੋ ਨਿਬੜੀਆਂ ਹਨ। ਕੌਂਕੇ, ਬਰਾੜ ਅਤੇ ਗਿੱਲ ਦੀਆਂ ਕਵਿਤਾਵਾਂ ਚੰਗੇ ਪੱਧਰ ਦੀਆਂ ਹਨ। ਸੁਖਪਾਲ ਨੂੰ ਬਹੁਤ ਦੇਰ ਬਾਅਦ ਪੜ੍ਹਿਆ ਹੈ। ਸੁਰਿੰਦਰ ਧੰਜਲ ਦੀ ਕਵਿਤਾ ਤਾਂ ਵਾਕਈ ਕਮਾਲ ਦੀ ਹੈ। ਕਹਾਣੀਆਂ ਸਮੇਂ ਤੇ ਢੁੱਕਦੀਆਂ ਹਨ ਪਰ ਸਾਧੂ ਦੀ ਕਹਾਣੀ ਪਹਿਲਾਂ ਸਿਰਜਣਾ ’ਚ ਪੜ੍ਹੀ ਹੋਣ ਕਾਰਨ ਥੋੜ੍ਹੀ ਰੜਕੀ। ਖੈਰ... ਸਥਾਈ ਕਾਲਮਾਂ ਸਹਿਤ ਸਾਰਾ ਪਰਚਾ ਮਿਆਰੀ ਤੇ ਸਮੇਂ ਦੇ ਹਾਣ ਦਾ ਹੈ। ਸਾਰਾ ਦਿਨ ਕੰਮ ਕਰਨ ਉਪਰੰਤ ਪਰਚੇ ਦੀ ਤਿਆਰੀ ਦਾ ਕੰਮ ਭਾਵੇਂ ਇੰਨਾ ਸੌਖਾ ਨਹੀਂ ਪਰ ਫਿਰ ਵੀ ਆਪਾਂ ਸਾਰੇ ਰਲ ਕੇ ਪਰਚੇ ਨੂੰ ਮਾਸਕ ਬਣਾਉਣ ਦਾ ਉਪਰਾਲਾ ਕਰੀਏ। ਯਤਨ ਜਾਰੀ ਰੱਖੋ। ਤੁਹਾਡੀ ਹਰ ਔਕੜ ’ਚ ਸ਼ਰੀਕ ਹੋਣ ਲਈ ਪੂਰੀ ਵਾਹ ਲਾਵਾਂਗੇ।

ਰਵਿੰਦਰ ਸਹਿਰਾਅ, ਬਾਲਟੀਮੋਰ, ਅਮਰੀਕਾ

‘ਵਤਨ’ ਬਹੁਤ ਵਧੀਆ ਮੈਗਜ਼ੀਨ ਲੱਗਾ। ਇੰਗਲੈਂਡ ਬੈਠਿਆਂ ਖੁਸ਼ੀ ਹੁੰਦੀ ਹੈ ਕਿ ਵੈਨਕੂਵਰ ਦੇ ਲਿਖਾਰੀ ਪੰਜਾਬੀ ਸਾਹਿਤ ਵਿਚ ਡੱਟ ਕੇ ਹਿੱਸਾ ਪਾ ਰਹੇ ਹਨ। ਉਮੀਦ ਕਰਦਾ ਹਾਂ ਇਹ ਮੈਗਜ਼ੀਨ ਪ੍ਰਵਾਸੀ ਪਾਠਕਾਂ ਤੇ ਲਿਖਾਰੀਆਂ ਵਾਸਤੇ ਚਾਨਣ-ਮੁਨਾਰਾ ਬਣੇ ਤੇ ਕੈਟਾਲਿਸਟ (catalist) ਵੀ।

ਜੁਲਾਈ-ਅਗਸਤ-ਸਤੰਬਰ ਅੰਕ ਵਿਚ ਸਾਧੂ ਦੀ ਕਹਾਣੀ “ਬਾਰਾਂ ਵੱਜਣ ਤੋਂ ਪਹਿਲਾਂ” ਪ੍ਰਸ਼ੰਸਾਯੋਗ ਸੀ। ਇਸਦਾ ਵਰਨਣ ਸਾਖਿਆਤ ਤੇ ਸਥਿਤੀ ਇੰਗਲੈਂਡ ਨਾਲ ਬਿਲਕੁਲ ਮਿਲਦੀ ਜੁਲਦੀ। ਇਸੇ ਹੀ ਅੰਕ ਵਿਚ ਅਮਰਜੀਤ ਚੰਦਨ ਦੇ ਪਿਤਾ ਸ੍ਰ: ਗੋਪਾਲ ਸਿੰਘ ਦਾ ਸਫਰਨਾਮਾ ਬਹੁਤ humurous ਤੇ ਪ੍ਰਭਾਵਸ਼ਾਲੀ ਸੀ। ਇਸ ਤੋਂ ਪ੍ਰਤੱਖ ਹੈ ਕਿ ਚੰਗਾ ਲਿਖਣ ਲਈ ‘ਲਿਖਾਰੀ’ ਹੋਣਾ ਜ਼ਰੂਰੀ ਨਹੀਂ।

ਵਤਨ ਵਾਸਤੇ ਇਕ ਸੁਝਾਅ ਭੇਜ ਰਿਹਾ ਹਾਂ: ਕਾਮਾਗਾਟਾ ਮਾਰੂ ਇਕ ਮਹੱਤਵਪੂਰਨ ਘਟਨਾ ਹੈ ਤੇ ਤੁਸੀਂ ਇਸਨੂੰ ਬਹੁਤ ਸੁਚੱਜੇ ਢੰਗ ਨਾਲ ਪਹਿਲੇ ਅੰਕ ਵਿਚ ਪ੍ਰਕਾਸ਼ਤ ਕੀਤਾ। ਲੇਕਿਨ ਇਸ ਵਿਸ਼ੇ ਦੇ ਲਗਾਤਾਰ ਵਾਰ ਵਾਰ ਛਪਣ ਨਾਲ ਪਾਠਕ ਬੋਰ ਹੋ ਜਾਣਗੇ ਤੇ ਵਿਸ਼ੇ ਨਾਲ ਬੇਇਨਸਾਫੀ ਹੋਵੇਗੀ। ਹੁਣ restraint ਤੋਂ ਕੰਮ ਲਓ ਤਾਂ ਚੰਗਾ ਹੈ।

ਬਲਵਿੰਦਰ ਮਥਾਰੂ, ਮੈਨਰਪਾਰਕ, ਲੰਡਨ

ਮੈਂ ਇਸ ਸਾਲ ਤੋਂ ਹੀ ‘ਵਤਨ’ ਪੜ੍ਹਨਾ ਸ਼ੁਰੂ ਕੀਤਾ ਹੈ ਅਤੇ ਇਹ ਬੇਹੱਦ ਖੁਸ਼ੀ ਦੀ ਗੱਲ ਹੈ ਕਿ ‘ਵਤਨ’ ਪ੍ਰਦੇਸਾਂ ਵਿਚ ਵਸਦੇ ਪੰਜਾਬੀਆਂ ਨੂੰ ਜੋ ਕਿ ਆਪਣੇ ਕਲਚਰ ਤੋਂ ਦੂਰ ਹੁੰਦੇ ਜਾ ਰਹੇ ਹਨ ਨੂੰ ਆਪਣੀ ਬੋਲੀ ਅਤੇ ਸਭਿਅਤਾ ਨਾਲ ਜੋੜਨ ਲਈ ਲਗਾਤਾਰ ਕੋਸ਼ਿਸ਼ ਕਰ ਰਿਹਾ ਹੈ। ਇਸ ਵਿਚ ਛਪੀਆਂ ਕਹਾਣੀਆਂ ਅਤੇ ਲੇਖ ਜਿਵੇਂ ਕਿ ‘ਬਲਦ’, ‘ਤੂਤਕ ਤੂਤਕ ਤੂਤੀਆਂ’ ‘ਵਧਦੇ ਕਦਮ’ ਅਤੇ ‘ਬੇਵਤਨੀ’ ਬਹੁਤ ਵਧੀਆ ਲੱਗੇ ਅਤੇ ਪ੍ਰਸ਼ੰਸਾਯੋਗ ਹਨ।

ਮਾਨਸਿਕ ਸਿਹਤ ਕਾਲਮ ਜੋ ਕਿ ਡਾ: ਰਾਜਪਾਲ ਸਿੰਘ ਵਲੋਂ ਲਿਖਿਆ ਜਾ ਰਿਹਾ ਹੈ, ਨੂੰ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਇਸ ਵਿਚ ਦਿੱਤੀ ਜਾ ਰਹੀ ਜਾਣਕਾਰੀ ਨਾ ਸਿਰਫ ਉਹਨਾਂ ਲੋਕਾਂ ਲਈ ਜ਼ਰੂਰੀ ਹੈ ਜੋ ਮਾਨਸਕ ਰੋਗਾਂ ਦਾ ਸ਼ਿਕਾਰ ਹਨ ਬਲਕਿ ਇਹ ਜਾਣਕਾਰੀ ਹਰ ਇਕ ਲਈ ਲਾਹੇਵੰਦ ਹੈ ਕਿਉਂਕਿ ਹਰ ਕਿਸੇ ਦਾ ਕੋਈ ਨਾ ਕੋਈ ਸੱਜਣ ਜਾਂ ਸਬੰਧੀ ਇਹਨਾਂ ਵਿਚੋਂ ਕਿਸੇ ਇਕ ਜਾਂ ਜ਼ਿਆਦਾ ਰੋਗਾਂ ਦਾ ਸ਼ਿਕਾਰ ਜ਼ਰੂਰ ਹੁੰਦਾ ਹੈ। ਮਾਨਸਿਕ ਰੋਗਾਂ ਬਾਰੇ ਏਨਾ ਸਪੱਸ਼ਟ ਅਤੇ ਇਨ੍ਹਾਂ ਰੋਗਾਂ ਦੇ ਆਪਸੀ ਸਬੰਧਾਂ ਬਾਰੇ ਪੰਜਾਬੀ ਵਿਚ ਪਹਿਲੀ ਵਾਰ ਪੜ੍ਹਨ ਦਾ ਮੌਕਾ ਮਿਲਿਆ ਹੈ। ਕਿਉਂਕਿ ਜ਼ਿਆਦਾ ਤਰ ਇਹ ਵੇਖਣ ਵਿਚ ਆਇਆ ਹੈ ਕਿ ਲੋਕ ਸਰੀਰਕ ਰੋਗਾਂ ਵਾਰੇ ਜ਼ਿਆਦਾ ਚਿੰਤਤ ਹੁੰਦੇ ਹਨ ਪਰ ਮਾਨਸਿਕ ਰੋਗਾਂ ਜਾਂ ਪ੍ਰੇਸ਼ਾਨੀਆਂ ਦੇ ਇਲਾਜ਼ ਬਾਰੇ ਬਹੁਤ ਘੱਟ ਲੋਕ ਸੋਚਦੇ ਹਨ। ਮੇਰੇ ਵਿਚਾਰ ਮੁਤਾਬਕ ਮਾਨਸਿਕ ਰੋਗਾਂ ਦਾ ਇਲਾਜ ਵੀ ਉਨਾਂ ਹੀ ਜ਼ਰੂਰੀ ਹੈ ਜਿੰਨਾਂ ਕਿ ਸਰੀਰਕ ਰੋਗਾਂ ਦਾ ਕਿਉਂਕਿ ਕਿਸੇ ਨਾ ਕਿਸੇ ਪੱਧਰ ਤੇ ਜਾ ਕੇ ਮਾਨਸਿਕ ਰੋਗ ਸਰੀਰਕ ਰੋਗਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਪੋਸਟ ਪਾਰਟਮ ਡਿਪਰੈਸ਼ਨ ਨੂੰ ਇੰਨੀ ਵਿਆਖਿਆ ਵਿਚ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਇਸਦੀ ਜਾਣਕਾਰੀ ਨਾ ਸਿਰਫ ਔਰਤਾਂ ਲਈ ਹੀ ਜ਼ਰੂਰੀ ਹੈ ਬਲਕਿ ਇਹ ਆਦਮੀਆਂ ਲਈ ਵੀ ਉਨੀ ਹੀ ਜ਼ਰੂਰੀ ਹੈ ਤਾਂ ਕਿ ਉਹ ਵੀ ਇਸਨੂੰ ਸਮਝ ਸਕਣ ਅਤੇ ਲੋੜ ਅਨੁਸਾਰ ਸਹਾਈ ਹੋ ਸਕਣ। ਕੁਝ ਕੁ ਸੁਆਲ ਲਿਖ ਰਿਹਾ ਹਾਂ:

* ਡਾ: ਰਾਜਪਾਲ ਵਲੋਂ ਮਾਨਸਿਕ ਰੋਗਾਂ ਨੂੰ ਇਕ ਇਕ ਕਰਕੇ ਵਰਨਣ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਜ਼ਿਆਦਾ ਵਧੀਆ ਹੋਵੇਗਾ ਜੇ ਕਰ ਇਕ ਲੇਖ ਵਿਚ ਸੰਖੇਪ ਵਿਚ ਇਹ ਦੱਸਿਆ ਜਾਵੇ ਕਿ ਮਾਨਸਿਕ ਰੋਗ ਕਿੰਨੀ ਤਰ੍ਹਾਂ ਦੇ ਹਨ ਅਤੇ ਉਹਨਾਂ ਦੀਆਂ ਨਿਸ਼ਾਨੀਆਂ ਕੀ ਹਨ?

* ਮਾਨਸਿਕ ਸਿਹਤ ਕਾਲਮ ਦੇ ਪਹਿਲੇ ਲੇਖ ਦੇ ਸੰਪਾਦਕੀ ਪਹਿਰੇ ਤੋਂ ਪਤਾ ਲੱਗਦਾ ਹੈ ਕਿ ਡਾ: ਰਾਜਪਾਲ ਸਿੰਘ ਸ਼ਰਾਬ ਰੋਗਾਂ ਬਾਰੇ ਵੀ ਜਾਣਕਾਰੀ ਰੱਖਦੇ ਹਨ। ਸ਼ਰਾਬ ਦੀ ਸਮੱਸਿਆ ਸਾਡੀ ਕਮਿਊਨਿਟੀ ਵਿਚ ਦਿਨੋਂ ਦਿਨ ਬਹੁਤ ਤੇਜ਼ੀ ਨਾਲ ਵੱਧ ਰਹੀ ਹੈ। ਮੇਰੇ ਵਿਚਾਰ ਅਨੁਸਾਰ ਇਹ ਬਹੁਤ ਮਹੱਤਵ ਪੂਰਨ ਹੋਵੇਗਾ ਜੇ ਕਰ ਡਾ: ਰਾਜਪਾਲ ਸ਼ਰਾਬ ਰੋਗਾਂ ਬਾਰੇ ਵੀ ਲਿਖਣ ਅਤੇ ਲੋਕਾਂ ਨੂੰ ਜਾਣਕਾਰੀ ਦੇਣ ਕਿ ਸ਼ਰਾਬ ਦਾ ਮਾਨਸਿਕ ਰੋਗਾਂ ਨਾਲ ਕੋਈ ਸਬੰਧ ਹੈ ਕਿ ਨਹੀਂ, ਜੇ ਹੈ ਤਾਂ ਕਿਵੇਂ?

ਜਸਵਿੰਦਰ ਸਿੰਘ ਜਸਵਾਲ, ਸਾਈਮਨ ਫ਼ਰੇਜ਼ਰ ਯੂਨੀਵਰਸਿਟੀ ਵੈਨਕੂਵਰ

ਅਰਜ਼ ਹੈ ਕਿ ਮੈਨੂੰ ‘ਲਹਿਰਾਂ’ ਰਸਾਲਾ ਜੋ ਲਾਹੋਰੋਂ ਹਰ ਮਹੀਨੇ ਛੱਪਦਾ ਐ - ਇਹਦੇ ਤੋਂ ਪਤਾ ਲੱਗਾ ਬਈ ਕੈਨੇਡਾ ਮੁਲਕ ਵਲੋਂ ਤੁਸੀਂ ਇਕ ਪੰਜਾਬੀ ਪਰਚਾ ਕੱਢਦੇ ਹੋ - ਇਹ ਪੜ੍ਹ ਕੇ ਮੈਨੂੰ ਬੜੀ ਖੁਸ਼ੀ ਹੋਈ। ਤੁਸੀਂ ਪੰਜਾਬੀ ਪਰਚਾ ਵਤਨ ਛਾਪ ਕੇ ਆਪਣੀ ਮਾਂ ਬੋਲੀ ਦੀ ਸੇਵਾ ਕਰ ਰਹੇ ਹੋ, ਇਹ ਇਕ ਬੜੀ ਖੁਸ਼ੀ ਦੀ ਗੱਲ ਹੈ। ਮੈਂ ਆਪਣੇ ਵਲੋਂ ਤੇ ਆਪਣੇ ਸੱਜਣਾਂ ਮਿੱਤਰਾਂ ਵਲੋਂ ਆਪ ਜੀ ਨੂੰ ਮੁਬਾਰਕਬਾਦ ਤੇ ਵਧਾਈ ਦੇਂਦਾ ਹਾਂ। ਵੀਰ ਮਿਸਟਰ ਸਾਧੂ ਸਾਹਬ ਮੇਰੀ ਬੇਨਤੀ ਹੈ ਤੁਸੀਂ ਮੈਨੂੰ ਡਾਕ ਰਾਹੀਂ ਪੰਜਾਬੀ ਪਰਚਾ ਵਤਨ ਘੱਲ ਦੇਵੋ ਤਾਂ ਜੋ ਮੈਂ ਆਪਣੀ ਮਾਂ ਬੋਲੀ ਪੰਜਾਬੀ ਦੇ ਇਸ ਪਰਚੇ ਦਾ ਦਰਸ਼ਨ ਕਰ ਸਕਾਂ। ਤੇ ਨਾਲ ਹੀ ਤੁਸੀਂ ਇਸ ਰਸਾਲੇ ਦਾ ਵਰ੍ਹੇ ਦਾ ਚੰਦਾ ਵੀ ਦਸ ਦੇਣਾ ਜੇ ਮੈਂ ਆਪ ਨੂੰ ਪੈਸੇ ਘੱਲ ਸਕਾਂ। ਸਾਡੇ ਸਾਰੇ ਯਾਰਾਂ ਬੇਲੀਆਂ ਦੀਆਂ ਦੁਆਵਾਂ ਤੁਹਾਡੇ ਨਾਲ ਨੇ। ਅਲਾ ਪਾਕ ਇਹਨੂੰ ਲੰਮੀ ਉਮਰ ਬਖਸ਼ੇ ਤੇ ਤੁਹਾਨੂੰ ਆਪਣੀ ਮਾਂ ਬੋਲੀ ਦੀ ਹੋਰ ਵੱਧ ਤੋਂ ਵੱਧ ਸੇਵਾ ਕਰਨ ਦੀ ਤੌਫੀਕ ਦੇਵੇ।

ਚੌਧਰੀ ਮੁਹੰਮਦ ਖਾਲਿਦ, ਪਾਕਿਸਤਾਨ

ਆਪਣੇ ਪੰਜਾਬੀ ਭਰਾਵਾਂ ਦਾ ਸਭ ਤੋਂ ਵੱਡਾ ਕਾਰਪੈਟ ਦਾ ਸਟੋਰ। ਨਵੇਂ ਘਰਾਂ ਲਈ ਅਤੇ
ਕੰਟਰੈਕਟਰਾਂ ਲਈ ਕਾਰਪੇਟ ਖ਼ੀਦਣ ਤੇ ਸਪੈਸ਼ਲ ਡਿਸਕਾਊਂਟ ਦੇਵਾਂਗੇ।

ਹੋਰ ਜਾਣਕਾਰੀ ਲਈ ਮਿਲੋ ਜਾਂ ਫੋਨ ਕਰੋ

**ਸੈਮੀ ਆਹਲੂਵਾਲੀਆ - SAMMY AHLUWALIA**




# dream carpets




**100% B.C.F. NYLON**
**12 COLOURS TO CHOOSE FROM**
**LOWEST PRICE ONLY ........................ $9.98 SQ. YD.**

**AREA RUGS**
**$198**
Approx. 5'6"x8'

**ARTIFICIAL TURF**
**FROM $5.99 SQ. YD.**

| | |
|---|---|
| **BERBER** FROM | **$9.98** SQ. YD. |
| **SAXONY** | **$14.98** SQ. YD. |
| **RUBBER BACKED CARPET** FROM | **$4.99** SQ. YD. |
| **LINOLEUM** FROM | **$3.99** SQ. YD. |
| **COMMERCIAL CARPET** FROM | **$6.99** SQ. YD. |



**REMNANTS & ROLL ENDS**
**100's TO CHOOSE FROM**
**ALL SIZES & COLOURS**

MON.-FRI. 9-9 SAT. 9-5:30 SUN. 10-5:30
**VANCOUVER**
815 TERMINAL AVE.
687-5888

MON., TUES. & SAT. 9-6 WED., THUR., FRI. 9-9
SUN. 10-5:30
**RICHMOND**
12180 BRIDGEPORT RD.
273-7888





MON.-WED. 9-5:30
THUR., FRI. 9-9
SAT. 9-5:30; SUN. 11-5
**COQUITLAM**
2780 BARNET HIGHWAY
941-7888

**Watan**
**P.O. Box 67681, Stn. 'O'**
**Vancouver, B.C.**
**V5W 3V2**
**Vol. 2, No. 2**
**Fall, 1990**
**Oct./Nov./Dec.**

**Second Class**
**Mail Regd. No.**
**8753**



ਵਤਨ

Watan (The country) is a literary and cultural quarterly of Punjabi-the mother tongue of East Punjab (India) and West Punjab (Pakistan)- Published by Watan Publication. The contributors include well-known Punjabi writers through out the world.

ਤਿੰਨ ਡਾਲਰ